# ਅਦੁੱਤੀ ਗਹਿਬਰ

## (ਵੀਰ ਗਾਥਾ ਕੂਕਾ ਲਹਿਰ)



ਲੇਖਕ : ਗੁਰਦੇਵ ਸਿੰਘ ਰਾਏ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਕੀਮਤ : 50 ਰੁਪਏ

ਲੇਖਕ : ਗੁਰਦੇਵ ਸਿੰਘ ਰਾਏ

ਪ੍ਰਕਾਸ਼ਕ : ਗੁਰਦੇਵ ਸਿੰਘ ਰਾਏ ਸਾਹਿਤ ਪ੍ਰਕਾਸ਼ਨ ਰੱਕੜਾਂ (ਬੇਟ)

ਪਹਿਲੀ ਵਾਰ : 1000 ਕਾਪੀ ਜੁਲਾਈ, 1996

ਕੰਪੋਜ਼ਿੰਗ : ਭਾਖੜਾ ਕੰਪੋਜ਼ਿੰਗ ਹਾਊਸ, 219 ਭਾਈ ਦਿੱਤ ਸਿੰਘ ਨਗਰ,
ਜਲੰਧਰ। ਫੋਨ : 226877

ਪ੍ਰਿੰਟਰ : ਵਾਈਟ ਕ੍ਰਾਸ ਪ੍ਰਿੰਟਰਜ਼, ਜਲੰਧਰ।

# ਸਮਰਪਿਤ

ਆਜ਼ਾਦੀ ਪ੍ਰਾਪਤੀ ਲਈ

ਜੂਝੇ ਸ਼ਹੀਦਾਂ ਦੇ

ਨਾਂ

## ਇਸੇ ਕਲਮ ਤੋਂ

1. ਯੋਧਿਆਂ ਦੀਆਂ ਵਾਰਾਂ (ਨੀਵਾ ਦੀਵਾਰ, ਹਿੰਦ ਪਾਕ ਦੀ ਵਾਰ, ਆਜ਼ਾਦੀ ਦੀਆਂ ਵਾਰਾਂ, ਬਬਰ ਅਕਾਲੀ ਲਹਿਰ ਦੀ ਵਾਰ, ਬਬਰ ਰਤਨ ਸਿੰਘ ਦੀ ਵਾਰ)
2. ਜੀਵਨ ਕਿਰਨਾਂ (ਕਵਿਤਾ)
3. ਪੰਜਾਬ ਵੇਦਨਾਂ (ਕਵਿਤਾ)
4. ਪੰਜਾਬ ਤ੍ਰਾਸਦੀ (ਵਾਰ)
5. ਸੰਘਰਸ਼ ਯੋਧਾ (ਡਾ. ਅੰਬੇਡਕਰ ਦੀ ਵਾਰ)
6. ਰਤਨ ਅਮੋਲ ਮਹਾਂਕਾਵਿ (ਸੰਘਰਸ਼ ਗਾਥਾ ਭਾਰਤ ਰਤਨ ਡਾ. ਅੰਬੇਡਕਰ)

# ਤੱਤਕਰਾ

## ਮਿਤੀ 6-5-96 ਨੂੰ ਲੇਖਕ ਕੁਝ ਸਾਥੀਆਂ ਸਮੇਤ ਪ੍ਰਕਾਸ਼-ਅਸਥਾਨ ਸ੍ਰੀ ਸਤਿਗੁਰ ਰਾਮ ਸਿੰਘ ਭੈਣੀ ਰਾਈਆਂ (ਲੁਧਿਆਣਾ) ਵਿਖੇ



ਖੱਬਿਉਂ ਸੱਜੇ

ਸੰਤ ਤਰਸੇਮ ਸਿੰਘ ਪ੍ਰਾਈਵੇਟ ਸਕੱਤਰ, ਸ: ਗੁਰਦੇਵ ਸਿੰਘ ਰਾਏ (ਸੂਬਾ) ਸੁਰਿੰਦਰ ਕੌਰ ਖਰਲ, ਸ: ਭਗਵੰਤ ਸਿੰਘ

Desi:ART-AID,0181-239869

# ਅਦੁਤੀ ਰਹਿਬਰ

## (ਸ੍ਰੀ ਸਤਿਗੁਰ ਰਾਮ ਸਿੰਘ)

## ਅਤੇ

## (ਕੂਕਾ ਅੰਦੋਲਨ) ਬਾਰੇ ਪ੍ਰਸਿੱਧ ਸ਼ਖ਼ਸੀਅਤਾਂ ਦੀਆਂ ਕੁੱਝ

## ਸੰਖੇਪ ਟਿੱਪਣੀਆਂ

ਫਾਦਰ ਆਫ ਦੀ ਨੇਸ਼ਨ : "ਭਾਰਤ ਦੀ ਆਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿਚ ਸਰਕਾਰੀ ਪੱਧਰ ਤੇ ਜੋ ਪਬਲਿਸਿਟੀ ਵੀ ਕੀਤੀ ਜਾਵੇ ਉਸ ਵਿਚ ਇਹ ਠੋਕ ਵਜਾ ਕੇ ਦੱਸਿਆ ਜਾਵੇ ਕਿ ਦੇਸ਼ ਦੀ ਆਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ। ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਬਹੁਤ ਪਹਿਲਾਂ ਜ਼ਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਰ ਜੰਗ ਲੜੀ। ਅੰਗਰੇਜ਼ ਵਿਰੁੱਧ ਨਾ-ਮਿਲਵਰਤਣ ਦੀ ਲਹਿਰ ਚਲਾਈ। ਸਰਕਾਰੀ ਡਾਕਖਾਨਿਆਂ ਦਾ ਰੇਲਾਂ ਦਾ ਅਤੇ ਹੋਰ ਸਰਕਾਰੀ ਦਫਤਰਾਂ ਦਾ ਬਾਈਕਾਟ ਕੀਤਾ। ਸੁਦੇਸ਼ੀ ਲਹਿਰ ਦੇ ਵੀ ਬਾਨੀ ਬਾਬਾ ਰਾਮ ਸਿੰਘ ਜੀ ਹੀ ਸਨ। ਜੋ ਜਲਾਵਤਨ ਕੀਤੇ ਗਏ ਪਹਿਲੇ ਸਿਆਸੀ ਆਗੂ ਸਨ, ਜੇ ਸਾਰੇ ਦੇਸ਼ ਵਿਚ ਤੰਗ ਨਜ਼ਰੀਆ ਨਾ ਹੁੰਦਾ ਅੱਜ ਆਪ ਫਾਦਰ ਆਫ ਦੀ ਨੇਸ਼ਨ ਕਰਕੇ ਪੂਜੇ ਜਾਂਦੇ।"

(ਗੁਰਦਵਾਰਾ ਗਜ਼ਟ ਜੂਨ, 1972)

"ਜਦ ਪਹਿਲਾਂ ਉਤਰਾਧਿਕਾਰੀ ਹੋਣ ਬਾਬਤ ਸੁਣਿਆ ਤਾਂ ਉਹ ਰਾਮ ਸਿੰਘ ਮਹੰਤ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਬਾਅਦ ਵਿਚ ਗੁਰੂ ਰਾਮ ਸਿੰਘ ਅਤੇ ਫਿਰ ਜਿਵੇਂ ਸਤਿਗੁਰ ਰਾਮ ਸਿੰਘ ਅਤੇ ਹੁਣ ਸਤਿਗੁਰ ਬਾਦਸ਼ਾਹ ਫਾਕੁਰ"।

(ਸਮਕਾਲੀ ਅਧਿਕਾਰੀ ਲੈਫਟੀਨੈਂਟ ਜਨਰਲ ਮੈਕ ਐਂਡਰਿਊ
(ਡੀ.ਆਈ.ਜੀ. ਅੰਬਾਲਾ ਸਰਕਲ)

"ਇਹਦੇ ਇਰਾਦੇ ਸ਼ੁਰੂ ਵਿਚ ਭਾਵੇਂ ਕੁਝ ਵੀ ਹੋਣ, ਪਰ ਹੁਣ ਇਸ ਦਾ ਨਿਸ਼ਾਨਾ ਰਾਜਨੀਤਕ ਹੈ। ਉਹ ਇਕ ਅਜੇਹੇ ਪੰਥ ਦਾ ਆਗੂ ਅਤੇ ਅਦੁਤੀ ਨੇਤਾ ਹੈ ਜੋ ਆਪਣੇ ਸੁਭਾਓ ਅਨੁਸਾਰ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਬਰਤਾਨਵੀ ਸਲਤਨਤ ਦਾ ਵੈਰੀ ਹੈ। ਪਹਿਲੋਂ ਰਾਮ ਸਿੰਘ ਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ। ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ। ਰਾਮ ਸਿੰਘ ਸਾਧਾਰਣ ਫਕੀਰਾਂ ਦੀ ਹੈਸੀਅਤ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਨਾਲ ਮਿਲਦਾ ਹੈ। ਜਦ ਕਿ ਬੀਸੀਓਂ ਆਦਮੀ ਉਸਦੇ ਅੱਗੇ ਪਿੱਛੇ ਹੁੰਦੇ ਹਨ।

ਉਹ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿੱਟੇ ਬਸਤਰ ਪਹਿਨੇ ਹੁੰਦੇ ਹਨ ਤੁਹਾਡੇ ਕੈਂਪ ਵਿਚ ਇਕ ਬਾਦਸ਼ਾਹ ਦੀ ਸ਼ਾਨ ਵਿਚ ਦਾਖਿਲ ਹੁੰਦਾ ਹੈ।

ਸਮਕਾਲੀ ਅਧਿਕਾਰੀ ਮਿਸਟਰ ਜੇ. ਡਬਲਯੂ
ਸਾਬਕਾ ਕਮਿਸ਼ਨਰ ਅੰਬਾਲਾ ਕਮਿਸ਼ਨਰੀ

"ਉਸ ਨੇ ਹੌਲੀ-ਹੌਲੀ ਆਪਣੇ ਸਿੱਖਾਂ ਅੰਦਰ, ਨੇਕੀ ਅਤੇ ਪ੍ਰਹੇਜ਼ਗਾਰੀ ਦੇ ਕਾਰਣ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਉਸਦੇ ਚੇਲਿਆਂ ਦੀ ਗਿਣਤੀ ਬਹੁਤ ਵੱਧ ਗਈ ਹੈ ਅਤੇ ਨਾਲ ਹੀ ਉਸਦਾ ਅਸਰ ਰਾਮ ਸਿੰਘ ਤੇ ਉਸਦੇ ਚੇਲੇ ਕੇਵਲ ਧਾਰਮਿਕ ਹੀ ਨਹੀਂ ਹਨ ਸਗੋਂ ਧਾਰਮਿਕ ਸੁਧਾਰਕ ਸਦਾਚਾਰੀ ਉਪਦੇਸ਼ਕ ਅਤੇ ਗੁਰੂ ਹੋਣ ਦੇ ਲਿਬਾਸ ਵਿਚ ਉਨ੍ਹਾਂ ਨੇ ਰਾਜਨੀਤੀ ਦੇ ਡੂੰਘੇ ਮਨਸੂਬਿਆਂ ਨੂੰ ਆਸਰਾ ਦਿੱਤਾ।"

(ਸਮਕਾਲੀ ਅਧਿਕਾਰੀ ਸਯੱਦ ਮੁਹੰਮਦ ਲਤੀਫ਼)
ਐਕਸਟਰਾ ਅਸਿਸਟੈਂਟ ਕਮਿਸ਼ਨਰ

"ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਆਪਣੀ ਚਿੱਠੀਆਂ ਰਾਹੀਂ ਸੈਂਟਰ ਸਰਕਾਰ ਨੂੰ ਲਿਖਿਆ ਕਿ ਕੂਕਿਆਂ ਨੇ ਬਿਨਾਂ ਤੋਪ ਤਲਵਾਰ ਤੋਂ ਹੀ ਆਜ਼ਾਦੀ ਜੰਗ ਸ਼ੁਰੂ ਕਰ ਦਿੱਤੀ ਹੈ।"

(ਪ੍ਰੋ. ਅੱਬਦੁਲ ਮਜੀਦ)

"ਇਹ ਹੈਰਾਨੀ ਅਤੇ ਅਫਸੋਸ ਦੀ ਗੱਲ ਸੀ ਕਿ ਪੰਜਾਬੀ ਦੋਬਾਰਾ ਆਪਣੀ ਸਲਤਨਤ ਬਾਰੇ ਸੋਚ ਰਹੇ ਹਨ ਅਤੇ ਸਰਕਾਰ ਦੀ ਹਕੂਮਤ ਦੇ ਖਿਲਾਫ ਕੂਕਾਂ ਮਾਰ ਰਹੇ ਹਨ।"

(ਰਾਹ ਨੁਮਾਏ ਪੰਜਾਬ ਅੰਕ 28 ਫਰਵਰੀ, 1867)

"ਮੈਂ ਖੁਦ ਭੈਣੀ ਗਿਆ ਔਰ ਦੇਖਾ, ਕੂਕਿਓਂ ਨੇ ਜੋ ਤਰੀਕਾ ਅਖਤਿਆਰ ਕੀਆ ਹੈ ਵੋਹ ਔਰ ਕੁਛ ਨਹੀਂ ਹੈ। ਵੋਹ ਅਸਲ ਮਜ਼ਹਬ ਸਿੱਖੋਂ ਕਾ ਹੀ ਹੈ। ਔਰ ਉਸੇ ਉਨਹੋਂ ਨੇ ਦੋਬਾਰਾ ਰੌਣਕ ਦੀ ਹੈ। ਮੌਲਾਨੇ ਉਨ ਕੀ ਤਬੀਅਤ ਕਾ ਅਸਲੀ ਰੂਪ ਮਜ਼ਬ ਕੀ ਜਾਨਬ ਹੈ। ਪਰ ਉਨ ਕੇ ਤਰੀਕ ਔਰ ਭੇਦ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ ਯੇ ਭੀ ਇਯਾਂ ਹੈ ਕਿ ਯਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈਂ। ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਹਬ ਅਖਤਿਆਰ ਕਰਤਾ ਹੈ ਉਸ ਕੇ ਊਪਰ ਅਨਾਇਤ ਗੁਰੂ ਕੀ, ਜਫਾਕਸ਼ੀ ਔਰ ਜਾਂਫਸਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨ ਕਾ ਯਿਹ ਹੈ, "ਮਰਨਾ ਕਬੂਲ ਕਰੋ, ਜੀਨੇ ਕੀ ਖਾਹਿਸ਼ ਛੋੜੋ, ਅਪਣੇ ਕੋ ਖਾਕ ਸਮਝੋ ਤਬ ਕੂਕਾ ਬਨੋ'" ਗਾਓਂ ਕੇ ਗਾਓਂ ਔਰ ਮੋਚਿਆ ਕੇ ਮੋਚਿਆ ਕੂਕਾ ਹੋ ਗਏ"।

(ਮੌਲਵੀ ਗੁਲਾਮ ਭੀਖ ਜਾਲੰਧਰੀ ਤਾਰੀਖ ਵਾਕਰੀ ਚੋਂ)

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਜਿਤਨੇ ਜ਼ੋਰ ਸੇ ਚਲਾਇਆ ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਬਰਸ ਪੂਰਵ ਹੀ ਨਾਮਧਾਰੀਓਂ ਮੇਂ ਪਰਚਾਰ ਕੀਆ ਥਾ।"

ਡਾ. ਰਜਿੰਦਰ ਪ੍ਰਸ਼ਾਦ ਜੀ
ਭਾਰਤ ਦੇ ਪਹਿਲੇ ਰਾਸ਼ਟਰਪਤੀ

"ਸਤਿਗੁਰ ਰਾਮ ਸਿੰਘ ਜੀ ਨੇ ਨਾ-ਮਿਲਵਰਤਣ ਅਤੇ ਦੇਸ਼ ਲਈ ਕੁਰਬਾਨੀ ਦੀ ਲਹਿਰ ਚਲਾ ਕੇ ਦੇਸ਼ ਭਗਤਾਂ ਨੂੰ ਜੋ ਰਾਹ ਦਿਖਲਾਇਆ ਹੈ ਜੇ ਸਾਰਾ ਦੇਸ਼ ਉਸ ਨੂੰ ਸਮਝ ਲਵੇ ਤਾਂ ਥੋੜੇ ਦਿਨਾਂ ਵਿਚ ਹੀ ਆਪਣੀ ਗਿਣਤੀ ਅਜ਼ਾਦ ਦੇਸ਼ਾਂ ਵਿਚ ਕਰਾ ਸਕਦਾ ਹੈ।

(ਪੰਡਤ ਜਵਾਰ ਲਾਲ ਨਹਿਰੂ)

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ ਉਨ੍ਹਾਂ ਦਾ ਦੇਸ਼ ਨੂੰ ਸਦਾ ਮਾਣ ਰਹੇਗਾ।"

(ਨੇਤਾ ਜੀ ਸੁਭਾਸ਼ ਚੰਦਰ ਬੋਸ)

"ਵੱਖੀਆਂ ਦੀਆਂ ਪਸਲੀਆਂ ਬਾਲ ਕੇ ਕੂਕਿਆਂ ਨੇ ਉਹ ਸ਼ਮ੍ਹਾਂ ਜਲਾਈ ਰੱਖੀ ਜਿਸ ਦੇ ਸਿੱਟੇ ਦੇ ਤੌਰ ਤੇ ਅਮਨ ਆਜ਼ਾਦੀ ਜਮਹੂਰੀਅਤ ਤੇ ਸਾਂਝੀਵਾਲਤਾਂ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ'।

(ਰਵਿੰਦਰ ਨਾਥ ਟੈਗੋਰ)

"ਅਸੀਂ ਕੂਕਿਆਂ ਨੂੰ ਕੁਲੱਤ ਅਤੇ ਮੂਰਖ ਕਹਿਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਦਿਖਾ ਸਕਦੇ ਸੀ। ਪਰ ਉਨ੍ਹਾਂ ਦੀ ਮੂਰਖਤਾ ਵਿਚ ਵੀ ਦੇਸ਼ ਪ੍ਰੇਮ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪਾਂ ਸਾਹਮਣੇ ਵੀ ਹਸ ਦਿੰਦੇ ਸਨ। ਉਹ ਆਨੰਦ ਨਾਲ, "ਸਤਿ ਸ੍ਰੀ ਅਕਾਲ ਦੇ ਆਕਾਸ਼ ਗੁੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਸਨ। ਅਸੀਂ ਸਮਝਦੇ ਹਾਂ ਕਿ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬਹੁਤ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਬਹੁਤ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋੜ੍ਹੀ ਜਹੀ ਥਾਂ ਦੇਣੋਂ ਕਿਉਂ ਝਿਜਕੀਏ।"

('ਮਹਾਨ ਕੂਕਾ ਲਹਿਰ' ਸ਼ਹੀਦ ਭਗਤ ਸਿੰਘ)

"ਸਿੱਖ ਮਹਾਤਮਾ ਪਰਚਾਰ ਕਰਦੇ ਸਨ ਪਰ ਉਹ ਸਿੱਖੀ ਨੂੰ ਸੁਰਜੀਤ ਨਹੀਂ ਕਰ ਸਕਦੇ ਸਨ। ਬਾਬਾ ਰਾਮ ਸਿੰਘ ਵਿਚ ਉਹ ਸਿੱਖੀ ਪੂਰੀ ਸੀ, ਜਿਸਨੇ ਸਾਰੇ ਪੰਥ ਵਿਚ ਮੁੜ ਉਤਸ਼ਾਹ ਪੈਦਾ ਕਰ ਦਿੱਤਾ। ਬਾਬਾ ਜੀ ਦੇ ਪਰਚਾਰ ਦਾ ਨਤੀਜਾ ਇਹ ਨਿਕਲਿਆ ਕਿ ਸਾਰੇ ਪੰਜਾਬ ਵਿਚ ਸਿੱਖੀ ਅਣਖ ਦੀ ਲਹਿਰ ਦੌੜ ਗਈ, ਹਰ ਪਾਸੇ ਨਾਮ ਦੇ ਸ਼ਬਦ ਦੀ ਗੂੰਜ ਉੱਠਣ ਲੱਗ ਪਈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਨੇ ਸਿੱਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ। ਬਦੇਸ਼ੀ ਸਰਕਾਰ ਦੇ ਵਿਰੁੱਧ ਨਾ-ਮਿਲਵਰਤਣ ਦੀ ਲਹਿਰ ਚਲਾ ਕੇ, ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ। ਆਪਣੇ ਪਿਆਰੇ ਦੇਸ਼ ਨੂੰ ਆਜ਼ਾਦ ਰੱਖਣ ਦੇ ਅਪਰਾਧ ਵਿਚ ਆਪਣੇ ਕਈ ਮਸ਼ਹੂਰ ਸੂਬਿਆਂ ਸਮੇਤ ਜਲਾਵਤਨ ਕਰਕੇ ਨਜ਼ਰਬੰਦ ਕੀਤੇ ਗਏ ਅਤੇ ਸਿੱਖ ਜਿਨ੍ਹਾਂ ਦੀ ਆਨ-ਸ਼ਾਨ ਕਾਇਮ ਕਰਨ ਲਈ ਉਨ੍ਹਾਂ ਨੇ ਇਹ ਭਾਰੀ ਕੁਰਬਾਨੀ ਕੀਤੀ ਸਵਾਰਥ ਵਸ ਹੋ ਕੇ ਆਪ ਨੂੰ ਉੱਕਾ ਹੀ ਵਿਸਾਰ ਬੈਠੇ।

ਸ਼੍ਰੀਮਾਨ ਪੰਥ ਰਤਨ ਮਾਸਟਰ ਤਾਰਾ ਸਿੰਘ

"ਸ੍ਰੀ ਬਾਬਾ ਜੀ ਕਿਸੇ ਓਪਰੇ ਮਜ਼ਹਬ ਦੇ ਬਾਨੀ ਨਹੀਂ ਹੋਏ। ਉਹ ਗੁਰੂ ਸਾਹਿਬਾਨ ਦੇ ਚਲਾਏ ਹੋਏ ਮਾਰਗ ਦੇ ਦਾਇਰੇ ਦੇ ਹਨ। ਉਹ ਗੁਰਮਤਿ ਅਵਲੰਬੀ ਗੁਰੂ ਸਾਹਿਬਾਂ ਦੇ ਚਲਾਏ ਮਾਰਗ ਦੇ ਚਮਕਦੇ ਸਿਤਾਰੇ ਹਨ। ਪਰਚਾਰ ਬਾਬਾ ਜੀ ਦੇ ਵਕਤ ਇਸ ਸੰਪ੍ਰਦਾ ਦਾ ਇੰਨ੍ਹਾਂ ਹੋਇਆ ਹੈ, ਕਿ ਲੱਖਾਂ ਦੀ ਗਿਣਤੀ ਆਪ ਦੇ ਪੈਰੋਕਾਰਾਂ ਦੀ ਸੁਣੀਂਦੀ ਹੈ।"

(ਸ੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ)

"ਕੂਕੇ ਥੋੜ੍ਹੇ ਸਾਲਾਂ ਵਿਚ ਹੀ ਕੂਕਾ ਪੰਥ ਵਿਚ ਸ਼ਾਮਿਲ ਹੋ ਗਏ ਸਨ। ਉਨ੍ਹਾਂ ਦਾ ਗੁਰੂ ਗਰੀਬ ਸ਼੍ਰੇਣੀ ਵਿਚ ਪੈਦਾ ਹੋਇਆ ਸੀ। ਗਰੀਬ ਤੇ ਦਲਿਤ ਸ਼੍ਰੇਣੀਆਂ ਦੀ ਰੂਹਾਨੀ ਤੇ ਰਾਜਸੀ

ਆਜ਼ਾਦੀ ਦਾ ਪੈਗਾਮ ਲੈ ਕੇ ਆਇਆ ਸੀ । ਉਸ ਦੇ ਅੰਗਰੇਜ਼ ਰਾਜ ਨਾਲ ਨਾ-ਮਿਲਵਰਤਣ ਦੇ ਪ੍ਰੋਗਰਾਮ ਨੇ ਆਮ ਪੰਜਾਬੀਆਂ ਦੇ ਦਿਲਾਂ ਵਿਚ ਪੰਜਾਬ ਦੀ ਅਜ਼ਾਦੀ ਨੂੰ ਮੁੜ ਬਹਾਲ ਕਰਨ ਦੇ ਜਜ਼ਬੇ ਉਭਾਰੇ ਸਨ । ਪੰਜਾਬੀ ਗੈਰਤ ਤੇ ਅਣਖ ਨੂੰ ਮੁੜ ਪੈਰਾਂ ਤੇ ਖਲੋਣ ਲਈ ਟੁੰਬਿਆ ਸੀ ਅਤੇ ਪੰਜਾਬ ਦੇ ਲੋਕਾਂ ਅੰਦਰ ਇਕ ਨਵੀਂ ਅਣਖੀਲੀ ਮਰਦਾਨਗੀ ਦੀ ਰੂਹ ਭਰ ਦਿੱਤੀ ਜਿਸਦੇ ਕਾਰਨ ਨਾਮਧਾਰੀ ਸ਼ੇਰ, ਹਥੇਲੀਆਂ ਤੇ ਸਿਰ ਰੱਖਕੇ ਅੰਗਰੇਜ਼ ਰਾਜ ਦੇ ਖਿਲਾਫ਼ ਜੂਝਣ ਲਈ ਸੀਨਾ ਤਾਣ ਕੇ ਖਲੋ ਗਏ ਸਨ ।''

(ਕਾਮਰੇਡ ਸੋਹਣ ਸਿੰਘ ਜੋਸ਼)

''ਮੈਂ ਬੜੀ ਚਾਹ ਨਾਲ ਤਿੰਨ ਚਾਰ ਸੁਘੱੜ ਸੱਜਣਾ ਕੋਲੋਂ ਮਹਾਰਾਜ ਰਾਮ ਸਿੰਘ ਜੀ ਦਾ ਹਾਲ ਪੁੱਛਿਆ ਹੈ । ਸੁਣਕੇ ਅਸਚਰਜ ਹੋ ਗਿਆ ਹਾਂ । ਕੇਡਾ ਦੂਰ ਅੰਦੇਸ਼ ਕੇਡਾ ਦੇਸ਼ ਭਗਤ ਕੇਡਾ ਭਰੋਸੇਵਾਲਾ, ਕੇਡਾ ਕਰਨੀਵਾਲਾ, ਕੇਡਾ ਪਵਿੱਤ੍ਰ, ਕੇਡਾ ਸੁਤੰਤਰ ਅਤੇ ਸੁਤੰਤਰਤਾ ਦੀਆਂ ਜੰਗਾਲੀਆਂ ਤਾਰਾ ਖੁਰਚ ਕੇ ਗੁਲਾਮ ਸੁਰੰਗੀਆਂ ਵਿਚੋਂ ਰੱਬੀ ਤਰਾਨੇ ਕੱਢਣ ਵਾਲਾ ਮਹਾਪੁਰਖ ਰਾਮ ਸਿੰਘ ਹੋਇਆ ਹੈ । ਮੈਂ ਪੁੱਛਦਾ ਹਾਂ ਇਨ੍ਹਾਂ ਦਾ ਜੀਵਨ ਮੈਨੂੰ ਸਕੂਲ ਵਿਚ ਕਿਉਂ ਨਹੀਂ ਪੜ੍ਹਾਇਆ ਗਿਆ ।''

(ਸ: ਗੁਰਬਖਸ਼ ਸਿੰਘ ਪ੍ਰੀਤਲੜੀ)

''ਨਾਮਧਾਰੀ ਸਿੱਖਾਂ ਦਾ ਭਾਰਤ ਦੇ ਸਵੈਤੰਤਰਤਾ ਸੰਘਰਸ਼ ਦੇ ਇਤਿਹਾਸ ਵਿਚ ਸ਼ਾਨਦਾਰ ਥਾਂ ਹੈ । ਇਹ ਨਾ-ਮਿਲਵਰਤਣ ਤੇ ਸਵਦੇਸ਼ੀ ਪਰਚਾਰ ਨੂੰ ਰਾਜਨੈਤਕੀ ਸ਼ਸਤਰ ਵਰਤਣ ਦੇ ਮੋਢੀ ਹਨ । ਇਨ੍ਹਾਂ ਨੇ ਸੰਨ 1860 ਤੋਂ ਪਹਿਲਾਂ ਬਦੇਸ਼ੀ ਮਾਲ ਸਰਕਾਰੀ ਸਕੂਲ, ਕਚਹਿਰੀਆਂ ਤੇ ਡਾਕ ਦਾ ਬਾਈਕਾਟ ਕੀਤਾ । ਇਨ੍ਹਾਂ ਨੇ ਮਹਾਤਮਾ ਗਾਂਧੀ ਜੀ ਦੇ ਖਾਦੀ ਦੇ ਪਰਚਾਰ ਤੋਂ 60 ਸਾਲ ਪਹਿਲਾਂ ਹੱਥਾਂ ਦੇ ਬਣੇ ਖੱਦਰ ਨੂੰ ਪਾਉਣ ਤੇ ਜ਼ੋਰ ਦਿੱਤਾ ।''

(ਸ: ਖੁਸ਼ਵੰਤ ਸਿੰਘ ਐਮ.ਪੀ.)

''(ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਣ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ ।

(ਐਨਸਾਈਕਲੋ ਪੀਡੀਆ ਬ੍ਰਟੇਨਿਕਾ)

"ਸੱਟ ਲੱਗੇ ਮਨ ਨੇ ਕੋਈ ਆਸਰਾ ਭਾਲਣਾ ਸ਼ੁਰੂ ਕੀਤਾ ਸਾਡੇ ਗੁਆਂਢ ਪਿੰਡ ਮੁਹਾਵੇ ਇਕ ਮਹਾਂਪੁਰਸ਼ "ਬਾਬਾ ਕੇਸਰ" ਨਾਂ ਦੇ ਰਹਿੰਦੇ ਸਨ। ਹੈ ਸਨ ਤਾਂ ਇਹ ਨਾਮਧਾਰੀ ਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਸ਼ਰਧਾਲੂ ਪਰ ਬੜੇ ਖੁਲ੍ਹੇ ਖਿਆਲ ਫਿਰਕੇਬੰਦੀ ਤੇ ਅੰਨ੍ਹੀ ਧਰਮ ਭਗਤੀ ਤੋਂ ਉੱਚੇ, ਛੂਤ ਛਾਤ ਤੋਂ ਰਹਿਤ ਮਨੁੱਖ ਮਾਤਰ ਨੂੰ ਪਿਆਰ ਕਰਨ ਵਾਲੇ ਗੁਰਮੁੱਖ ਸਨ। ਆਪ ਮਾਇਆਧਾਰੀਆਂ ਨੂੰ ਮੂੰਹ ਨਹੀਂ ਸਨ ਲਾਉਂਦੇ। ਅੱਪਰ ਗ਼ਰੀਬਾਂ ਤੇ ਨਿਤਾਣਿਆਂ ਦਾ ਬੜਾ ਮਾਣ ਤੇ ਸੇਵਾ ਕਰਿਆ ਕਰਦੇ ਸਨ, ਇਨ੍ਹਾਂ ਤੋਂ ਮੈਨੂੰ ਲੋਕ ਸੇਵਕ ਬਣਨ ਦੀ ਚੇਟਕ ਲੱਗੀ ਜੋ ਅਗਲਿਆਂ ਸਾਲਾਂ ਵਿਚ ਇਸ਼ਕ ਦੀ ਹੱਦ ਤੱਕ ਪੁੱਜ ਗਈ, ਨਾਮਧਾਰੀਆਂ ਵਲੋਂ ਅੰਗਰੇਜ਼ਾਂ ਦੀਆਂ ਕਚਹਿਰੀਆਂ ਨੌਕਰੀਆਂ ਤੇ ਡਾਕਖਾਨਿਆਂ ਇਥੋਂ ਤੱਕ ਕਿ ਰੇਲਾਂ ਦਾ, ਜਿੰਨਾ ਮੁਕੰਮਲ ਬਾਈਕਾਟ ਮੈਂ ਡਿੱਠਾ ਹੈ ਉਸਦੀ ਨਕਲ ਮਾਤਰ ਵੀ ਕਾਂਗਰਸ ਦੀ ਨਾ-ਮਿਲਵਰਤਣ ਲਹਿਰ ਨਹੀਂ ਸੀ ਮੈਂ 1896 ਤੋਂ 1908 ਤੀਕ ਬਾਬਾ ਜੀ ਦੀ ਸੰਗਤ ਵਿਚ ਰਿਹਾ। ਸੱਚੀ ਗੱਲ ਤਾਂ ਇਹ ਹੈ ਕਿ ਹੁਣ ਮੈਂ ਜੋ ਜੀਵਨ ਜੀ ਰਿਹਾ ਹਾਂ ਇਹ ਸਭ ਉਨ੍ਹਾਂ ਦੀ ਸੰਗਤ ਦਾ ਹੀ ਪਰਤਾਪ ਹੈ। ਜੇ ਉਹ ਮੈਨੂੰ ਹਾਣੀਆਂ ਦੇ ਉਸ ਨਰਕੀ ਜਾਲ ਵਿਚੋਂ ਨਾ ਕੱਢਦੇ, ਤਾਂ ਮੈਂ ਗੰਦੇ ਦੀ ਉਸ ਸੁੰਡੀ ਵਾਂਗ ਕਦੋਂ ਦਾ ਮਰ ਖਪ ਗਿਆ ਹੁੰਦਾ।"

(ਬਾਬਾ ਸੋਹਣ ਸਿੰਘ ਜੀ ਭਕਨਾ)
ਪ੍ਰਧਾਨ ਗ਼ਦਰ ਪਾਰਟੀ

# ਆਦਿ-ਕਥਨ

'ਅਦੁੱਤੀ ਰਹਿਬਰ (ਸ੍ਰੀ ਸਤਿਗੁਰੂ ਰਾਮ ਸਿੰਘ)' ਰੂਪਾਕਾਰ ਵਜੋਂ ਪ੍ਰਬੰਧ-ਕਾਵਿ ਦੀ ਕੋਟੀ ਵਿਚ ਆਉਂਦਾ ਹੈ। ਪਰ ਆਪਣੇ ਵਿਚਲੇ ਵਿਸ਼ੇ-ਵਸਤੂ ਦੇ ਕਾਰਨ ਇਹ ਇਤਿਹਾਸਕ ਕਾਵਿ ਦੇ ਅੰਤਰਗਤ ਆਉਣ ਵਾਲੀ ਰਚਨਾ ਹੈ। ਇਸ ਇਤਿਹਾਸਕ ਕਥਾ ਪ੍ਰਧਾਨ ਕਾਵਿ ਦੇ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਅਤੇ ਇਸਦੀ ਇਤਿਹਾਸਕ ਪ੍ਰਿਸ਼ਠ-ਭੂਮੀ ਤਤਕਾਲਿਕ ਕੂਕਾ ਲਹਿਰ ਜਿਸਨੂੰ ਸਰਕਾਰੀ ਦਸਤਾਵੇਜ਼ਾਂ ਤੇ ਹੋਰ ਲੇਖਕਾਂ ਵਲੋਂ 'ਕੂਕਾ ਵਿਦਰੋਹ' ਦੀ ਸੰਗਿਆ ਦਿੱਤੀ ਗਈ ਹੈ—ਨਾਲ ਜੁੜਿਆ ਹੋਇਆ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਨਾਮਧਾਰੀ ਅਰਥਾਤ ਕੂਕਾ ਲਹਿਰ ਦੇ ਸੰਸਥਾਪਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਅਰਥਾਂ ਵਿਚ ਅਧਿਆਤਮਕ ਪਰਮ-ਪੁਰਖ ਤੇ ਅਦੁੱਤੀ ਹਰਮਨ-ਪਿਆਰੇ ਲੋਕ-ਨਾਇਕ ਰਹੇ ਹਨ। ਆਪ ਜੀ ਦਾ ਅਵਤਾਰ ਸੰਨ 1816 ਈ: ਵਿਚ ਉਸ ਸਮੇਂ ਹੋਇਆ, ਜਦੋਂ ਸਦੀਆਂ ਦੀ ਵਿਦੇਸ਼ੀ ਗੁਲਾਮੀ ਪਿਛੋਂ ਪੰਜਾਬ ਵਿਚ ਸੁਤੰਤਰ ਸਾਮਰਾਜ ਆਪਣੇ ਪੂਰੇ ਜੋਬਨ ਉੱਤੇ ਸੀ। ਜਿਸਨੂੰ ਸੱਚੇ ਅਰਥਾਂ ਵਿਚ ਪੰਜਾਬੀਆਂ ਦਾ ਸਾਂਝਾ ਰਾਜ ਕਿਹਾ ਜਾਂਦਾ ਹੈ। ਆਪ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਂਜਾ ਰਣਜੀਤ ਸਿੰਘ ਕਾਲ ਵਿਚ ਸਿੱਖ ਸੈਨਾ ਵਿਚ ਮੁਲਾਜ਼ਮਤ ਵੀ ਕਰਦੇ ਰਹੇ ਅਤੇ ਆਪ ਜੀ ਨੇ 1839 ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ-ਚਲਾਣੇ ਪਿਛੋਂ ਲਹੌਰ ਦਰਬਾਰ ਵਿਚ ਬੁਰਛਾ-ਗਰਦੀ ਦੀਆਂ ਕੁਚਾਲਾਂ ਨੂੰ ਆਪਣੀ ਅੱਖੀਂ ਵੇਖਿਆ ਸੀ ਅਤੇ ਸਿੱਖ ਰਾਜ ਦੇ ਪਤਨ ਦੇ ਦੁਖਾਂਤ ਨੂੰ ਵੀ ਦੀਰਘ-ਦ੍ਰਿਸ਼ਟੀ ਨਾਲ ਵਾਚਿਆ ਤੇ ਘੋਖਿਆ ਸੀ। ਤਤਕਾਲਿਕ ਸਮਾਜ ਵਿਚ 18ਵੀਂ ਸਦੀ ਵਾਲੀ ਉਹ ਦੇਸ਼-ਭਗਤੀ ਦੀ ਭਾਵਨਾ ਸਿੱਖ ਜਨ-ਸਮੂਹ ਵਿਚੋਂ ਅਲੋਪ ਹੋ ਗਈ ਸੀ, ਜਿਸਨੂੰ ਸਿੱਖ ਗੁਰੂ ਸਾਹਿਬਾਨ ਨੇ ਆਪਣੀ ਅਧਿਆਤਮਕ ਸੱਤਾ ਤੇ ਸਮਾਜਿਕ ਸੂਝ-ਬੂਝ ਦੁਆਰਾ ਇਕ ਭਖਦੀ ਜੀਵਨ-ਚੰਗਿਆੜੀ ਦੇ ਰੂਪ ਵਿਚ ਲੋਕਾਂ ਦੇ ਦਿਲਾਂ ਵਿਚ ਪ੍ਰਕਾਸ਼ਮਾਨ ਕਰ ਦਿੱਤਾ ਸੀ। ਇਸਦਾ ਸਪੱਸ਼ਟ ਕਾਰਨ ਗੁਰੂ ਸਾਹਿਬਾਨ ਦਾ ਵਿਅਕਤੀਗਤ ਰੂਪ ਵਿਚ ਓਹਲੇ ਹੋ ਜਾਣਾ ਸੀ। ਪੰਜਾਬ ਦੇ ਇਤਿਹਾਸ ਵਿਚ ਗੁਰੂ ਸਾਹਿਬਾਨ ਦਾ ਅਦੁੱਤੀ ਵਿਅਕਤੀਤਵ ਹੀ ਇਸ ਆਤਮਕ-ਸ਼ਕਤੀ ਤੇ ਦੇਸ਼-ਭਗਤੀ ਭਾਵਨਾ ਨੂੰ ਉਤਪੰਨ ਕਰਨ ਵਾਲਾ ਸਦੀਵ ਸਰੋਤ ਸੀ। ਇਹੋ ਕਾਰਨ ਹੈ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੁਆਰਾ ਦਸ਼ਮੇਸ਼ ਗੁਰੂ ਜੀ ਦੇ ਆਦੇਸ਼ ਨੂੰ ਪ੍ਰਾਪਤ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ 1857 ਈ: ਵਿਚ ਸੰਤ-ਖ਼ਾਲਸੇ ਦੀ ਪੁਨਰ-ਸਿਰਜਨਾ ਕਰਨੀ ਪਈ ਤੇ ਕੇਵਲ ਇਕ ਦਸ਼ਕ ਦੇ ਥੋੜੇ ਜਿਹੇ ਸਮੇਂ ਵਿਚ ਹੀ ਲੱਖਾਂ ਦੀ ਗਿਣਤੀ ਵਿਚ ਜਨ-ਸਮੂਹ ਉਨ੍ਹਾਂ ਦਾ ਪੈਰੋਕਾਰ ਬਣ ਗਿਆ। ਆਪਜੀ ਨੇ ਜਿੱਥੇ ਲੋਕਾਂ ਨੂੰ ਆਤਮਕ ਤੌਰ 'ਤੇ ਉੱਚਾ ਉਠਣ ਲਈ ਅਧਿਆਤਮਕ ਅਗਵਾਈ ਨਾਮ ਬਾਣੀ ਤੇ ਸੁੱਚ-ਸੰਧ ਦੇ ਰੂਪ ਵਿਚ ਪ੍ਰਦਾਨ ਕੀਤੀ ਉੱਥੇ ਸਵੈ-ਨਿਰਭਰ ਹੋ ਕੇ ਦੇਸ਼-ਭਗਤੀ ਦੀ ਭਾਵਨਾ ਨੂੰ ਵੀ ਜਗਾ ਦਿੱਤਾ ਤੇ ਵਿਦੇਸ਼ੀ ਸਾਮਰਾਜ ਵਿਰੁੱਧ ਇਕ ਵੱਡੇ ਲੋਕ-ਅੰਦੋਲਨ ਦੀ ਨੀਂਹ ਰੱਖੀ। ਕੌਮੀ ਲਹਿਰ ਦਾ ਜੋ ਆਦਰਸ਼ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਨੇ ਲੋਕਾਂ ਦੇ ਸਨਮੁੱਖ ਰੱਖਿਆ, ਉਹੋ ਹੀ ਪਿਛੋਂ ਜਾ ਕੇ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਕਰਮਸ਼ੀਲ ਭਾਗ ਬਣ ਗਿਆ। ਜਿਸਨੂੰ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਦੀ ਅਗਵਾਈ ਵਿਚ ਮਹਾਨ ਰਾਸ਼ਟਰੀ ਸੰਗਰਾਮ ਦੇ ਰੂਪ ਵਿਚ ਅੱਗੇ ਤੋਰਿਆ ਗਿਆ। ਪਰ ਅਜਿਹੀ ਰਾਸ਼ਟਰੀ ਨੀਤੀ ਤੇ ਨੈਤਿਕ ਬਲ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੌਮ ਦੇ ਸਾਹਮਣੇ ਰੱਖਿਆ ਸੀ। ਆਪ ਨੇ ਆਜ਼ਾਦੀ ਦੀ ਉਹ ਜੋਤ ਜਗਾ ਦਿੱਤੀ, ਜੋ ਸਰਬ-ਸਮਿਆਂ ਲਈ ਸੁਤੰਤਰ ਸੋਚਣੀ, ਸੁਤੰਤਰ ਰਹਿਣੀ-ਬਹਿਣੀ ਤੇ ਸਰਬ-ਭੰਗ ਸੁਤੰਤਰ ਰਾਸ਼ਟਰ ਦੇ ਲੋਕਤੰਤਰ ਦਾ ਆਧਾਰ ਬਣ ਸਕਦੀ ਹੈ।

ਸ: ਗੁਰਦੇਵ ਸਿੰਘ ਰਾਏ ਨੇ ਇਸੇ ਇਤਿਹਾਸਕ ਪਿਛੋਕੜ ਨੂੰ ਸਨਮੁੱਖ ਰਖਕੇ ਇਸ ਪ੍ਰਬੰਧ-ਕਾਵਿ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਕੀਰਤੀ ਤੇ ਤਤਕਾਲਕ ਕੂਕਾ ਲਹਿਰ ਦੇ ਯਥਾਰਥ ਮੁੱਖੀ ਇਤਿਹਾਸਕ ਬੋਧ ਨੂੰ ਪ੍ਰਸਤੁਤ ਕੀਤਾ ਹੈ। ਇਹ ਬੜੇ ਸ਼ੋਕ ਦੀ ਗੱਲ ਹੈ ਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਕੂਕਾ ਲਹਿਰ ਦੇ ਯੋਗਦਾਨ ਨੂੰ ਉਸਦੇ ਵਾਸਤਵਿਕ ਸੰਦਰਭਾਂ ਵਿਚ ਨਹੀਂ ਸਮਝਿਆ ਗਿਆ ਤੇ ਪੰਜਾਬ ਦੇ ਇਤਿਹਾਸ ਵਿਚ ਵੀ ਕੁਝ ਵਿਸ਼ੇਸ਼ ਪੂਰਵ-ਸੰਸਕਾਰਾਂ ਦੇ ਕਾਰਨ ਸਿੱਖ-ਜਗਤ ਵਿਚ ਇਸ ਪੁਨਰ-ਉੱਥਾਨ ਦੇ ਕਰਮਸ਼ੀਲ ਕਰਤੱਵ ਨੂੰ ਉਜਾਗਰ ਨਹੀਂ ਕੀਤਾ ਜਾ ਸਕਿਆ। ਇਹ ਕਾਵਿ-ਗ੍ਰੰਥ ਇਸੇ ਉਦੇਸ਼ ਨੂੰ ਮੁੱਖ ਰੱਖਕੇ ਰਚਿਆ ਗਿਆ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਪ੍ਰਦਾਨ ਕੀਤੇ ਗਏ ਅਧਿਆਤਮਕ ਆਦਰਸ਼ਾਂ ਤੇ ਕੂਕਾ ਲਹਿਰ ਦੇ ਇਤਿਹਾਸਕ ਰੋਲ ਦੀ ਪੁਨਰ-ਵਿਆਖਿਆ ਤੇ ਪੁਨਰ-ਮੁਲਾਂਕਣ ਕੀਤਾ ਜਾ ਸਕੇ। ਇਸ ਉਦੇਸ਼ ਦੀ ਪੂਰਤੀ ਲਈ ਇਹ ਰਚਨਾ ਆਪਣੇ ਇਸ ਵਿਸ਼ੇਸ਼ ਵਿਸ਼ੇ-ਵਸਤੂ ਦੀ ਚੋਣ ਤੇ ਆਪਣੇ ਕਾਵਿ-ਕੌਸ਼ਲ ਦੀ ਪ੍ਰਮਾਣਿਕਤਾ ਕਾਰਨ ਨਿਵੇਕਲੀ ਵਿਸ਼ੇਸ਼ਤਾ ਦੀ ਧਾਰਨੀ ਹੈ ਅਤੇ ਇਸ ਦਾ ਸਿਰਜਕ ਕਵੀ ਸੱਚਮੁੱਚ ਵਧਾਈ ਤੇ ਪ੍ਰਸੰਸਾ ਦਾ ਪਾਤਰ ਹੈ।

ਇਸ ਕਾਵਿ-ਰਚਨਾ ਦੇ ਰਚਣਹਾਰ ਸ: ਗੁਰਦੇਵ ਸਿੰਘ ਰਾਏ ਨੇ ਆਸਟ੍ਰੇਲੀਆ (ਮੈਲਬੋਰਨ) ਵਿਖੇ ਨਿਵਾਸ ਰਖਦੇ ਹੋਏ—ਭਾਵੇਂ ਇਹ ਰਚਨਾ ਕੁਝ ਮਹੀਨਿਆਂ ਦੇ ਪ੍ਰੋਗਰਮ ਦੁਆਰਾ ਹੀ ਰਚੀ ਹੈ। ਪਰ ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਇਸ ਵਿਚ ਕਈ ਵਿਸ਼ੇਸ਼ਤਾਵਾਂ ਹਨ। ਸਭ ਤੋਂ ਵੱਡੀ ਵਿਸ਼ੇਸ਼ਤਾ ਇਸਦਾ ਯਥਾਰਥ-ਮੁਖੀ ਹੋਣਾ ਤੇ ਕੂਕਾ ਲਹਿਰ ਦੇ ਲੋਕ ਭਾਵੀ ਪੱਖ ਨੂੰ ਇਸਦੇ ਠੀਕ ਸੰਦਰਭਾਂ ਵਿਚ ਕਿਰਤੀ-ਕਿਰਸਾਨਾਂ ਅਰਥਾਤ ਲੋਕਾਂ ਦੀ ਦੇਸ਼-ਭਗਤੀ ਤੇ ਸੁਤੰਤਰਤਾ ਦੇ ਚਚਿਆਂ ਦੇ ਰੂਪ ਵਿਚ ਪੇਸ਼ ਕਰਨ ਵਿਚ ਹੈ। ਇਸ ਦ੍ਰਿਸ਼ਟੀ ਤੋਂ ਕਵੀ ਨੇ ਇਤਿਹਾਸਕ ਕਾਵਿ ਦੇ ਸੁਹਿਰਦ ਦਾਇਤਵ ਨੂੰ ਨਿਭਾਉਣ ਦਾ ਕੰਮ ਕੀਤਾ ਹੈ ਤੇ ਤੇ ਇਸ ਵਿਚ ਤੱਥਾਂ ਨੂੰ ਆਧਾਰ ਬਣਾ ਕੇ ਹੀ ਪੇਸ਼ ਕੀਤਾ ਗਿਆ ਹੈ। ਸ਼ਰਧਾ ਭਰਪੂਰ ਦ੍ਰਿਸ਼ਟੀ ਦਾ ਭਾਵੇਂ ਇਸ ਰਚਨਾ ਵਿਚ ਅਭਾਵ ਨਹੀਂ ਹੈ, ਫਿਰ ਵੀ ਇਸ ਵਿਚ ਮਿੱਥ ਦੀ ਤੁਲਨਾ ਵਿਚ ਤੱਥ ਨੂੰ ਸਨਮੁੱਖ ਰੱਖਿਆ ਗਿਆ ਹੈ। ਜੋ ਕਵੀ ਦੀ ਆਧੁਨਿਕ ਤੇ ਸਮਾਜਿਕ ਸੂਝ-ਬੂਝ ਦਾ ਪ੍ਰਤੱਖ ਪ੍ਰਮਾਣ ਹੈ।

ਕਵਿਤਾ ਦੀ ਦ੍ਰਿਸ਼ਟੀ ਤੋਂ ਵੀ ਇਸ ਰਚਨਾ ਵਿਚ ਕੁਦਰਤ ਵਰਨਣ, ਸਭਿਆਚਾਰਕ ਮਾਨਤਾਵਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਵਿਅਕਤੀਤਵ ਨਾਲ ਜੁੜੀਆਂ ਭਾਵਨਾਵਾਂ ਦਾ ਉਲੇਖ ਬੜੀ ਸਫਲਤਾ ਨਾਲ ਕੀਤਾ ਗਿਆ ਹੈ। ਇਸ ਵਿਚ ਪ੍ਰੌਢ ਤੇ ਉਦੇਗੀ ਕਵਿਤਾ ਦੇ

ਵਿਸ਼ੇਸ਼ ਗੁਣ ਮੌਜੂਦ ਹਨ। ਭਾਵੇਂ ਇਸਦੇ ਦੂਜੇ ਭਾਗ ਨੂੰ ਬਹੁਤ ਹੀ ਕਾਹਲੀ ਵਿਚ ਤੇ ਛੋਟੇ-ਮੋਟੇ ਸੰਕੇਤਾਂ ਦੁਆਰਾ ਹੀ ਪੇਸ਼ ਕੀਤਾ ਗਿਆ ਹੈ। ਕਵੀ ਇਸ ਸਬੰਧ ਵਿਚ ਪੁਨਰ ਵਿਚਾਰ ਵੀ ਕਰ ਸਕਦਾ ਹੈ।

ਸਮੁੱਚੇ ਰੂਪ ਵਿਚ ਇਹ ਰਚਨਾ ਆਪਣੇ ਉਦੇਸ਼ ਦੀ ਪੂਰਤੀ ਵਿਚ ਕਾਫ਼ੀ ਹੱਦ ਤੱਕ ਸਫ਼ਲ ਹੈ ਤੇ ਮੈਨੂੰ ਆਸ ਹੈ ਕਿ ਨਾ ਕੇਵਲ ਨਾਮਧਾਰੀ ਜਗਤ ਹੀ ਸਗੋਂ ਸਮੂਹ ਪੰਜਾਬੀ ਪਾਠਕ ਇਸ ਰਚਨਾ ਦੁਆਰਾ ਨਾਮਧਾਰੀ ਆਦਰਸ਼ਾਂ ਤੇ ਸਭਿਆਚਾਰ ਨੂੰ ਜਿੱਥੇ ਇਸਦੇ ਠੀਕ ਪ੍ਰਸੰਗ ਵਿਚ ਧਾਰ ਤੇ ਵਾਚ ਸਕਣਗੇ, ਉੱਥੇ ਇਸਦੀ ਕਵਿਤਾ ਦੇ ਸੁਹਜ-ਸੁਆਦ ਨੂੰ ਵੀ ਮਾਣ ਸਕਣਗੇ। ਮੈਂ ਸੱਚੇ ਦਿਲੋਂ ਇਸ ਰਚਨਾ ਦਾ ਅਭਿਨੰਦਨ ਕਰਦਾ ਹਾਂ।

ਕਿਰਪਾਲ ਸਿੰਘ ਕਸੇਲ
ਪਟਿਆਲਾ।

ਮਿਤੀ 15/6/96

ੴ
ਸ੍ਰੀ ਸਤਿਗੁਰ ਰਾਮ ਸਿੰਘ ਜੀ ਸਹਾਇ

# ਮੁੱਖ ਬੰਦ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਯੋਗ ਅਗਵਾਈ ਵਿੱਚ ਨਾਮਧਾਰੀ ਸਮਾਜ ਨੇ ਸਰਬ-ਪੱਖੀ ਵਿਕਾਸ ਕੀਤਾ ਹੈ। ਆਪ ਜੀ ਦੇ ਪਾਵਨ-ਪਵਿੱਤਰ ਪਾਰਸ ਵਰਗੇ ਵਿਅਕਤੀਤੱਵ ਛੋਹ ਨਾਲ ਅਨੇਕ ਜਿਗਿਆਸੂਆਂ ਨੂੰ ਜਿੱਥੇ ਨਾਮ ਆਧਾਰ ਦੇ ਰੂਪ ਵਿਚ ਅਗਵਾਈ ਤੇ ਪ੍ਰੇਰਨਾ ਪ੍ਰਾਪਤ ਹੋਈ ਹੈ, ਉੱਥੇ ਉਨ੍ਹਾਂ ਦੇ ਵਿਅਕਤੀਗਤ ਤੇ ਸਮਾਜਕ ਜੀਵਨ ਵਿੱਚ ਵੀ ਕਰਮਸ਼ੀਲਤਾ ਤੇ ਸਦਾਚਾਰ ਦਾ ਵਾਧਾ ਹੋਇਆ ਹੈ। ਆਪ ਜੀ ਦੇ ਆਦਰਸ਼ਾਂ ਵਿਚ ਇਕ ਮੁੱਖ ਆਦਰਸ਼ ਨਵੇਂ-ਨਰੋਏ ਸਾਹਿਤ ਤੇ ਗਿਆਨ ਵਰਧਕ ਪੁਸਤਕਾਂ ਦੀ ਸਿਰਜਣਾ ਵੀ ਹੈ। ਆਪ ਜੀ ਦੇ ਚਰਨ-ਕੰਵਲਾਂ ਨਾਲ ਕਈ ਸੁਪ੍ਰਸਿੱਧ ਕਲਾਕਾਰ ਗਾਇਕ, ਸੰਗੀਤਕਾਰ, ਇਤਿਹਾਸਕਾਰ ਤੇ ਸਾਹਿਤਕਾਰ ਜੁੜੇ ਹੋਏ ਹਨ। ਜੋ ਆਪ ਜੀ ਵੱਲੋਂ ਪ੍ਰਦਾਨ ਕੀਤੀ ਗਈ ਪ੍ਰੇਰਨਾ ਦੇ ਫਲਸਰੂਪ ਹੀ ਕਈ ਉਤਮ ਸਾਹਿਤਕ ਤੇ ਇਤਿਹਾਸਕ ਵਿਸ਼ੇ-ਵਸਤੂ ਨਾਲ ਸਬੰਧਤ ਰਚਨਾਵਾਂ ਨੂੰ ਦੇਸ਼ ਤੇ ਕੌਮ ਲਈ ਭੇਟ ਕਰ ਚੁੱਕੇ ਹਨ। ਇਨ੍ਹਾਂ ਸਭ ਵਿਚ ਉਹ ਸਾਰਥਿਕ ਪ੍ਰੇਰਨਾ ਤੇ ਉਤਸ਼ਾਹ ਜਗਮਗਾ ਰਿਹਾ ਹੈ, ਜੋ ਇਨ੍ਹਾਂ ਲੇਖਕਾਂ ਤੇ ਕਲਾਕਾਰਾਂ ਨੂੰ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਦੁਆਰਾ ਪ੍ਰਾਪਤ ਹੋਇਆ ਹੈ।

ਸ: ਗੁਰਦੇਵ ਸਿੰਘ ਰਾਏ ਦੀ ਇਹ ਹੱਥਲੀ ਪੁਸਤਕ 'ਅਦੁੱਤੀ ਰਹਿਬਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ)' ਵੀ ਉਪਰੋਕਤ ਲੜੀ ਦੀ ਇਕ ਉੱਤਮ ਰਚਨਾ ਹੈ। ਕਵੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਸ਼ਖਸੀਅਤ ਤੇ ਉਸ ਸਮੇਂ ਉਨ੍ਹਾਂ ਦੀ ਸਰਪ੍ਰਸਤੀ ਵਿੱਚ ਉੱਭਰੀ 'ਕੂਕਾ ਲਹਿਰ' ਦਾ ਬੜੇ ਸੁੰਦਰ ਤੇ ਵਾਸਤਵਿਕ ਢੰਗ ਨਾਲ ਵਰਣਨ ਕੀਤਾ ਹੈ। ਕਵੀ ਦਾ ਇਹ ਯਥਾਰਥ ਮੁੱਖੀ ਦ੍ਰਿਸ਼ਟੀਕੋਣ ਅਤਿ ਦਾ ਸ਼ਲਾਘਾਯੋਗ ਹੈ। ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਦਾ ਬਿਆਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਦੁੱਤੀ ਸ਼ਖਸੀਅਤ, ਅੰਮ੍ਰਿਤਸਰ, ਰਾਏਕੋਟ ਤੇ ਮਾਲੇਰਕੋਟਲੇ ਦੇ ਸ਼ਹੀਦੀ ਸਾਕੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 1872 ਦੀ ਜਲਾਵਤਨੀ ਪਿੱਛੋਂ ਕੂਕਾ ਲਹਿਰ 'ਤੇ ਚਲਾਏ ਗਏ ਦਮਨ ਚੱਕਰ, ਪਾਬੰਦੀਆਂ, ਕਰੜੀਆਂ ਸਜ਼ਾਵਾਂ ਦੇ ਸਮਾਚਾਰ ਕਵੀ ਨੇ ਬਿਲਕੁਲ ਸਹੀ ਢੰਗ ਨਾਲ ਦਰਸਾਏ ਹਨ। ਸ਼ਿੰਗਾਰ-ਰਸ, ਸ਼ਾਂਤ-ਰਸ, ਵੀਰ-ਰਸ ਤੇ ਕਰੁਣਾ-ਰਸ ਆਦਿ ਦੇ ਕਾਵਿ ਗੁਣਾਂ ਨਾਲ ਭਰਪੂਰ ਇਹ ਰਚਨਾ ਪਾਠਕਾਂ ਦੇ ਦਿਲਾਂ ਨੂੰ ਧੂਹ ਪਾਣ ਵਾਲੀ ਹੈ ਅਤੇ ਫਿਰ ਵਿਸ਼ੇਸ਼ ਗੱਲ ਇਹ ਹੈ ਕਿ ਇਸ ਵਿੱਚ ਕੋਈ ਵੀ ਅਤਿ-ਕਥਨੀ ਨਹੀਂ ਕੀਤੀ ਗਈ। ਕਵੀ ਨੇ ਇਕ ਨਿਰਪੱਖ ਤੇ ਬਾਹਰਮੁਖੀ ਦ੍ਰਿਸ਼ਟੀ ਤੋਂ ਆਪਣੇ ਵਿਸ਼ੇ-ਵਸਤੂ ਦਾ ਬੜੇ ਸੁੰਦਰ ਤੇ ਕਲਾਮਈ ਢੰਗ ਨਾਲ ਨਿਭਾਅ ਕੀਤਾ ਹੈ।

ਮੈਨੂੰ ਆਸ ਹੈ ਕਿ ਪੰਜਾਬੀ ਸਾਹਿਤ ਜਗਤ ਇਸ ਪੁਸਤਕ ਦਾ ਭਰਪੂਰ ਤੇ ਨਿੱਘਾ ਸੁਆਗਤ ਕਰੇਗਾ ਤੇ ਰਚਨਾ ਨੂੰ ਪੜ੍ਹ ਕੇ ਜਿੱਥੇ ਇਸ ਦੀ ਕਵਿਤਾ ਦੇ ਆਨੰਦ ਨੂੰ ਮਾਣੇਗਾ, ਉੱਥੇ ਸਤਿਗੁਰਾਂ

ਤੇ ਉਨ੍ਹਾਂ ਦੇ ਸਮਾਜਿਕ, ਧਾਰਮਿਕ ਤੇ ਅਧਿਆਤਮਕ ਉਥਾਨ ਲਈ ਕੀਤੇ ਗਏ ਸਾਰਥਕ ਯਤਨਾਂ ਤੇ ਵੱਡਮੁੱਲੇ ਯੋਗਦਾਨ ਬਾਰੇ ਵੀ ਸਹੀ ਗਿਆਨ ਪ੍ਰਾਪਤ ਕਰ ਸਕੇਗਾ ।

ਮੈਂ ਇਸ ਕਾਵਿ-ਰਚਨਾ ਦਾ ਸੱਚੇ ਦਿਲੋਂ ਸੁਆਗਤ ਕਰਦਾ ਹਾਂ ਅਤੇ ਆਸ ਰਖਦਾ ਹਾ ਕਿ ਪੁਸਤਕ ਸੱਚ-ਮੁੱਚ ਹੀ ਨਾ ਕੇਵਲ ਨਾਮਧਾਰੀ ਸਾਹਿਤ ਵਿਚ ਹੀ, ਸਗੋਂ ਸਮੁੱਚੇ ਪੰਜਾਬੀ ਸਾਹਿਤ ਵਿੱਚ ਵੀ ਵੱਡਮੁੱਲਾ ਹਿੱਸਾ ਪਾਏਗੀ, ਭਾਰਤ ਵਾਸੀਆਂ, ਦੇਸ਼ ਕੌਮ ਦੇ ਆਜ਼ਾਦੀ ਪ੍ਰੇਮੀਆਂ ਲਈ ਵਿਸ਼ਲੇਸ਼ਣ ਹਿੱਤ ਇਕ ਪ੍ਰਭਾਵਸ਼ਾਲੀ ਅਤੇ ਸਹੀ ਮਾਰਗ ਦਰਸਾਏਗੀ।

ਜੁਲਾਈ, 1996

[redacted] ਤਰਸੇਮ ਸਿੰਘ [redacted]
ਸ੍ਰੀ ਭੈਣੀ ਸਾਹਿਬ।

# ਲੇਖਕ ਵਲੋਂ ਕੁਝ ਸ਼ਬਦ

## ਅਦੁੱਤੀ ਰਹਿਬਰ ਸ੍ਰੀ ਸਤਿਗੁਰੂ ਰਾਮ ਸਿੰਘ (ਵੀਰ ਗਾਥਾ ਕੂਕਾ ਲਹਿਰ)

ਕੂਕਾ ਲਹਿਰ ਉਨੀਵੀਂ ਸਦੀ ਦੇ ਦੂਜੇ ਅੱਧ ਵਿਚ ਸ਼ੁਰੂ ਹੋਈ ਜੋ ਕਿ ਗੁਰੂ ਨਾਨਕ ਦਸ਼ਮੇਸ਼ੀ ਚੇਤਨਾ ਤੇ ਪਰੰਪਰਾ ਦਾ ਉਮ੍ਹਲਦਾ ਸੋਮਾ ਬਣ ਕੇ ਪੰਜਾਬ ਵਿਚ ਜੰਗੇ ਆਜ਼ਾਦੀ ਲਈ ਜੂਝਣ ਵਾਲੇ ਸੰਗ੍ਰਾਮੀਆਂ ਲਈ ਪ੍ਰੇਰਣਾ ਸਰੋਤ ਬਣੀ। ਬਾਬਾ ਸੋਹਣ ਸਿੰਘ ਭਕਨਾ ਤੇ ਗ਼ਦਰੀ ਬਾਬਿਆਂ ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਅਤੇ ਬੱਬਰ ਅਕਾਲੀਆਂ ਉੱਤੇ ਇਸ ਲਹਿਰ ਦਾ ਡੂੰਘਾ ਪ੍ਰਭਾਵ ਪਿਆ।

ਸੰਨ 1857 ਦੇ ਗਦਰ ਪਿੱਛੋਂ ਇਹ ਲਹਿਰ ਭਾਰਤ ਦੇ ਆਜ਼ਾਦੀ ਸੰਗ੍ਰਾਮ ਦੀ ਮੌਲਿਕ ਤੇ ਮੋਢੀ ਲਹਿਰ ਸੀ ਜੋ ਪੰਜਾਬ ਦੇ ਆਮ ਲੋਕਾਂ ਕਿਰਤੀਆਂ ਤੇ ਕਿਰਸਾਨਾਂ ਦੁਆਰਾ ਵਿੱਢੀ ਗਈ। ਜਿਸ ਨੇ ਸਾਮਰਾਜੀ ਪਿੜ ਵਿਚ ਜਨ ਸਾਧਾਰਨ ਦੀ ਪ੍ਰਤੀਨਿਧਤਾ ਕੀਤੀ। ਡੂੰਘੀ ਰਾਜਨੀਤੀ ਤਹਿਤ ਕਸ਼ਮੀਰ ਨਿਪਾਲ ਤੇ ਰੂਸ ਦੀਆਂ ਸਰਕਾਰਾਂ ਨਾਲ ਸੰਪਰਕ ਬਣਾਏ ਗਏ।

ਸਵਦੇਸ਼ੀ ਅਤੇ ਨਾ-ਮਿਲਵਰਤਣ ਦੀਆਂ ਲਹਿਰਾਂ ਵਿਚ ਇਹ ਲਹਿਰ ਕਾਂਗਰਸ ਦੇ ਅਸਹਿ-ਯੋਗ ਤੇ ਸਵਦੇਸ਼ੀ ਪਰਚਾਰ ਲਈ ਪਥ ਪ੍ਰਦਰਸ਼ਕ ਤੇ ਪ੍ਰੇਰਕ ਬਣੀ। ਇਸ ਦਾ ਨਾ-ਮਿਲਵਰਤਣੀ ਘੇਰਾ ਕਾਂਗਰਸ ਦੇ ਅਸਹਿਯੋਗ ਪ੍ਰੋਗਰਾਮ ਨਾਲੋਂ ਕਿਤੇ ਵੱਧ ਵਿਸ਼ਾਲ ਸੀ।

ਸਮੇਂ ਕਾਲ ਦੀ ਧਾਰਨਾ ਅਨੁਸਾਰ ਇਉਂ ਅਨੁਭਵ ਕੀਤਾ ਜਾਂਦਾ ਸੀ ਕਿ ਗਊ ਹੱਤਿਆ ਤੇ ਗ਼ੁਲਾਮੀ ਇਕੋ ਰੋਗ ਦੀਆਂ ਦੋ ਜੜ੍ਹਾਂ ਹਨ। ਗਊ ਹੱਤਿਆ ਦੀ ਵਿਰੋਧਤਾ ਆਜ਼ਾਦੀ ਪ੍ਰਾਪਤੀ ਲਈ ਸੰਘਰਸ਼ ਦਾ ਚਿੰਨ੍ਹ ਮੰਨੀ ਗਈ। “ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ” ਮਹਾਂਵਾਕ ਅਨੁਸਾਰ ਵੀ ਸਮਾਜ ਵਿਚ “ਸੂਅਰ” ਤੇ “ਗਾਇ” ਵਿਸ਼ਵਾਸ ਅਤੇ ਪ੍ਰਤੀਬਧਤਾ ਦੇ ਪ੍ਰਤੀਕ ਮੰਨੇ ਜਾਂਦੇ ਸਨ।

ਇਉਂ ਕੁਝ ਜੋਸ਼ੀਲੇ ਸੁਭਾਅ ਦੇ ਕੂਕਿਆਂ ਵਲੋਂ ਅੰਮ੍ਰਿਤਸਰ, ਰਾਏਕੋਟ ਅਤੇ ਮਲ਼ੇਰਕੋਟਲਾ ਅਸਥਾਨਾਂ ਤੇ ਬੁੱਚੜਾਂ ਵਿਰੁੱਧ ਹਿੰਸਕ ਘਟਨਾਵਾਂ ਵਾਪਰੀਆਂ। ਅੰਗਰੇਜ਼ੀ ਸਰਕਾਰ ਨੇ ਇਸਨੂੰ ਆਪਣੇ ਵਿਰੁੱਧ ਬਗ਼ਾਵਤ ਸਮਝਿਆ। ਫਲਸਰੂਪ 10 (ਦੱਸ) ਕੂਕੇ ਸਿੰਘਾਂ ਨੂੰ ਫਾਂਸੀ ਦਿੱਤੀ ਗਈ। (ਛਿਆਹਠ) 66 ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਗਿਆ। ਕਈਆਂ ਨੂੰ ਕਾਲੇ ਪਾਣੀ ਤੇ ਉਮਰਕੈਦ ਦੀ ਸਜ਼ਾ ਹੋਈ। ਲੱਗਭਗ 14 ਸਾਲ ਚੱਲੀ ਇਸ ਸ਼ਕਤੀਸ਼ਾਲੀ ਲਹਿਰ ਤੋਂ ਭੈ-ਭੀਤ ਹੋ ਕੇ ਅੰਗਰੇਜ਼ੀ ਸਰਕਾਰ ਨੇ ਸਤਿਗੁਰ ਰਾਮ ਸਿੰਘ ਤੇ ਉਸ ਦੇ ਲਗਭਗ ਸਾਰੇ ਪ੍ਰਸਿੱਧ ਸੂਬਿਆਂ ਨੂੰ

ਸੰਨ 1818 ਦੇ ਰੈਗੂਲੇਸ਼ਨ ਅਨੁਸਾਰ, ਗ੍ਰਿਫਤਾਰ ਕਰਕੇ ਪ੍ਰਦੇਸ਼ ਭੇਜ ਦਿੱਤਾ । ਸਤਿਗੁਰ ਰਾਮ ਸਿੰਘ ਜੀ ਨੂੰ ਪਹਿਲਾਂ 18 ਜਨਵਰੀ, 1872-ਨੂੰ ਅਲਾਹਾਬਾਦ, ਫਿਰ 16 ਮਾਰਚ 1872 ਨੂੰ ਰੰਗੂਨ ਜਲਾਵਤਨ ਕਰ ਦਿੱਤਾ ਗਿਆ। ਉਪ੍ਰੰਤ 18 ਸਤੰਬਰ 1880 ਨੂੰ ਮਰਗੋਈ ਤਬਦੀਲ ਕਰ ਦਿੱਤਾ ਗਿਆ। ਕੂਕਾ ਜਥੇਬੰਦੀ ਨੂੰ ਕਾਨੂੰਨ ਵਿਰੁੱਧ ਕਰਾਰ ਦੇ ਦਿੱਤਾ ਗਿਆ। ਇਹ ਪਾਬੰਦੀ ਲਗਪਗ 50 ਸਾਲ ਜਾਰੀ ਰਹੀ । ਭੈਣੀ ਸਾਹਿਬ ਪੁਲਿਸ ਚੌਕੀ ਬਿਠਾ ਦਿੱਤੀ ਗਈ। ਹਰ ਕੂਕਾ ਅੰਗਰੇਜ਼ੀ ਸਰਕਾਰ ਦਾ ਜਮਾਂਦਰੂ ਦੁਸ਼ਮਣ ਸਮਝਿਆ ਜਾਣ ਲੱਗਾ। ਪੰਜ ਕੂਕਿਆਂ ਦੇ ਇਕੱਠੇ ਹੋਣ ਤੇ ਪਾਬੰਦੀ ਲਗਾ ਦਿੱਤੀ ਗਈ।

ਅੰਗਰੇਜ਼ੀ ਸਰਕਾਰ ਦੀ ਦਮਨ ਨੀਤੀ ਦੇ ਬਾਵਜੂਦ ਇਹ ਲਹਿਰ ਹਰ ਖੇਤਰ ਵਿਚ ਆਪਣੇ ਨਕਸ਼ ਸਾਕਾਰ ਤੇ ਸਦੀਵ ਰੂਪ ਵਿਚ ਉਕਰਨ ਵਿਚ ਸਫਲ ਰਹੀ। ਆਜ਼ਾਦੀ ਦੀ ਕੂਕ ਤੇ ਵੀਰਤਾ ਦੀ ਸ਼ਾਨਦਾਰ ਰਵਾਇਤ ਨੂੰ ਸਰਕਾਰ ਕੁਚਲ ਨਾ ਸਕੀ। ਧਿਆਨਯੋਗ ਗੱਲ ਇਹ ਹੈ ਕਿ ਸੰਨ 1857 ਦੀ ਅੰਗਰੇਜ਼ੀ ਸਰਕਾਰ ਵਿਰੁੱਧ ਬਗਾਵਤ ਜੋ ਕਿ ਮੁੱਖ ਤੌਰ ਤੇ ਦੇਸੀ ਰਾਜਿਆਂ ਅਤੇ ਰਾਜਵਾੜਿਆਂ ਵਲੋਂ ਆਪਣੀਆਂ ਰਿਆਸਤਾਂ, ਜਾਗੀਰਾਂ, ਤੁਅੱਲਕਾਦਾਰੀਆਂ ਖੁੱਸੇ ਅਧਿਕਾਰ ਸੁਰੱਖਿਅਤ ਕਰਨ ਲਈ ਅਤੇ ਭਾਰਤ ਵਿਚ ਮੁਗਲ ਸ਼ਹਿਨਸ਼ਾਹੀ ਦੀ ਬਹਾਲੀ ਲਈ ਸੀ ਉਸ ਨੂੰ ਭਾਰਤ ਦੀ ਆਜ਼ਾਦੀ ਦੀ ਪਹਿਲੀ ਜੰਗ ਦਾ ਨਾਉਂ ਦਿੱਤਾ ਗਿਆ। ਪਰ ਕੂਕਾ ਅੰਦੋਲਨ ਜੋ ਕਿ ਨਿਸ਼ਕਾਮ ਭਾਵਨਾ ਤਹਿਤ ਪੰਜਾਬ ਦੇ ਆਮ ਲੋਕਾਂ ਕਿਰਤੀਆਂ ਅਤੇ ਕਿਰਸਾਨਾਂ ਵਲੋਂ ਵਿੱਢਿਆ ਗਿਆ ਜਿਸ ਦਾ ਮਨੋਰਥ ਬਦੇਸ਼ੀ ਰਾਜ ਤੋਂ ਅਜ਼ਾਦੀ ਅਤੇ ਉਚੇਰੀਆਂ ਸਦਾਚਾਰਕ ਕਦਰਾਂ ਕੀਮਤਾਂ ਦੀ ਬਹਾਲੀ ਸੀ ਨੂੰ ਬਣਦਾ ਮਹੱਤਵ ਨਹੀਂ ਦਿੱਤਾ ਗਿਆ।

ਜਦ ਕਦੀ ਇਤਿਹਾਸ ਈਮਾਨਦਾਰੀ ਨਾਲ ਲਿਖਿਆ ਗਿਆ ਤਾਂ ਇਹ ਅੰਦੋਲਨ ਭਾਰਤ ਦੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਆਮ ਲੋਕਾਂ ਵਲੋਂ ਵਿੱਢਿਆ ਗਿਆ ਪਹਿਲਾ ਅੰਦੋਲਨ ਮੰਨਿਆ ਜਾਵੇਗਾ।

ਮੈਂ ਸੁਬਾ ਸੁਰਿੰਦਰ ਕੌਰ ਖਰਲ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਰੋਪੜ ਵਾਲਿਆਂ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਰਚਨਾ ਨੂੰ ਨੇਪਰੇ ਚਾੜ੍ਹਨ ਹਿੱਤ ਦ੍ਰਿੜ ਸੰਕਲਪ ਲਈ ਮੈਨੂੰ ਉਤਸ਼ਾਹ ਤੇ ਆਧਾਰ ਪੁਸਤਕਾਂ ਦਿੱਤੀਆਂ। ਇਹ ਸਾਰੀ ਰਚਨਾ ਵਾਰ ਕਾਵਿ ਰੂਪ ਵਿਚ ਸਤੰਬਰ 1995 ਤੋਂ ਦਸੰਬਰ 1995 ਤੀਕ ਚਾਰ ਮਹੀਨਿਆਂ ਵਿਚ ਆਸਟਰੇਲੀਆ (ਮੈਲਬੋਰਨ) ਸ਼ਹਿਰ ਵਿਖੇ ਨਿਵਾਸ ਰੱਖਦੇ ਹੋਏ ਪਰਿਵਾਸੀ ਜੀਵਨ ਕਾਲ ਦੌਰਾਨ ਲਿਖੀ ਤੇ ਸੰਪੂਰਨ ਕੀਤੀ ਗਈ । ਮਿਤੀ 6 ਮਈ, 1996 ਨੂੰ ਮੈਨੂੰ ਸੂਬਾ ਸੁਰਿੰਦਰ ਕੌਰ ਖਰਲ ਅਤੇ ਉਨ੍ਹਾਂ ਦੇ ਪਤੀ ਸ: ਭਗਵੰਤ ਸਿੰਘ ਜੀ ਨਾਲ ਸ੍ਰੀ ਭੈਣੀ ਸਾਹਿਬ ਜਾਣ ਦਾ ਸੁਭਾਗ ਪ੍ਰਾਪਤ ਹੋਇਆ।

ਉੱਥੇ ਪ੍ਰਾਈਵੇਟ ਸਕੱਤਰ ਸੰਤ ਤਰਸੇਮ ਸਿੰਘ ਹੁਰਾਂ ਨੇ ਮੈਨੂੰ ਇਤਿਹਾਸਕ ਅਸਥਾਨ, ਅਕਾਲ ਬੁੰਗਾ, ਤਪ ਅਸਥਾਨ, ਲੋਹ ਲੰਗਰ ਅਸਥਾਨ, ਪ੍ਰਕਾਸ਼ ਅਸਥਾਨ, ਬਿਰਧ ਆਸ਼ਰਮ, ਅਸਥਾਨ, ਪੁਲਿਸ ਚੌਂਕੀ ਆਦਿ ਦੇ ਸ਼ਰਧਾ ਪੂਰਵਕ ਦਰਸ਼ਨ ਕਰਵਾਏ। "ਕਰਤਾ ਸੰਘਰਸ਼ ਤੇ ਦਮਨਚੱਕਰ ਲਿਖਣ ਲਈ ਉਪ੍ਰੋਕਤ ਘਟਨਾ ਪ੍ਰੇਰਣਾ ਸਰੋਤ ਬਣੀ। ਪੁਸਤਕ ਵਿਚ ਪਉੜੀਆਂ ਤੋਂ ਪਹਿਲਾਂ ਅੰਤਰਭਾਵੀ ਦੋਹਰੇ ਅੰਕਿਤ ਹਨ।

ਇਤਿਹਾਸਕ ਤੱਥ ਤੇ ਹਵਾਲੇ "ਨਾਮਧਾਰੀ ਕੂਕਾ ਲਹਿਰ" ਸਬੰਧੀ ਇਤਿਹਾਸਕ ਪੁਸਤਕਾਂ ਅਤੇ ਸੰਬੰਧਤ ਉਪਲੱਬਧ ਸਰਕਾਰੀ ਰੀਕਾਰਡ ਚੋਂ ਲਏ ਗਏ ਹਨ।


| | |
|---|---|
| ਮਿਤੀ : ਜੁਲਾਈ 1996 | ਧੰਨਵਾਦੀ |
| 32, Hermitagecres | ਗੁਰਦੇਵ ਸਿੰਘ ਰਾਏ |
| Bundoora 3083 Vic | ਰੱਕੜਾਂ (ਬੇਟ) ਬਲਾਚੋਰ, |
| (Melbourne) AUSTRALIA. | ਫੋਨ : 20641, ਪੰਜਾਬ। |

## ਪਿੰਡ ਭੈਣੀ ਰਾਈਆਂ

**(1816—)**

"ਮਿੱਟੀ ਦਾ ਹੀ ਖੇਲ੍ਹ ਹੈ ਇਹ ਸਾਰਾ ਸੰਸਾਰ,
ਉਹ ਮਿੱਟੀ ਹੈ ਭਾਗਸ਼ਾਲ ਜਿੱਥੇ ਮਾਨਵ ਪਿਆਰ।"

ਭੈਣੀ ਪਿੰਡ ਪੰਜਾਬ ਵਿਚ ਜਿਹਦੀ ਅਨੋਖੀ ਸ਼ਾਨ,
ਮਿੱਟੀ ਸੋਨਾ ਉੱਗਲੇ ਕੁਦਰਤ ਦਾ ਵਰਦਾਨ।
ਰਲ ਮਿਲ ਕਰਦੇ ਕਿਰਤ ਸਭ ਕਿਰਤੀ ਤੇ ਕਿਰਸਾਣ,
ਦਸਾਂ ਨਹੁੰਆਂ ਦੀ ਕਿਰਤ ਨੂੰ ਉੱਤਮ ਗਿਣਨ ਮਹਾਨ।
ਕਿੱਤਾ ਖੇਤੀ ਵਾਹੀ ਸਭਨਾਂ ਦਾ ਗੁਜ਼ਰਾਨ,
ਗਭਰੂ ਛੈਲ ਛਬੀਲੇ ਲੱਠਾਂ ਵਰਗੇ ਜੁਆਨ।
ਦਿਨ ਢਲਦਿਆਂ ਪੁੱਜਦੇ—ਸੱਥੇ ਵਿਚ ਚੁਗਾਨ,
ਮੁਗਧਰ ਫੇਰਨ ਮੁੰਗਲੀ ਜੁੱਸੇ ਖੂਬ ਬਨਾਣ।
ਘੋਲਾਂ ਲਈ ਪਿੜ ਪੁੱਟਦੇ ਕੁਸ਼ਤੀ ਦੇ ਚਾਹਵਾਨ,
ਘੁਲਦੇ ਜੁੱਸੇ ਸਿਰੜ ਵਿਚ ਸਿੱਖਣ ਅਤੇ ਸਿਖਾਣ।
ਰਾਤੀਂ ਸੌਂਚੀ ਖੇਡਦੇ ਪਾੜੇ ਕੱਢ ਮੈਦਾਨ,
ਬਜ਼ੋਰ ਜਿਨ੍ਹਾਂ ਦੀਆਂ ਛਾਤੀਆਂ ਓਹੀ ਨਾਓਂ ਚਮਕਾਣ।



## ਮਿੱਟੀ

"ਗਤੀਵਾਨ ਸੰਸਾਰ ਵਿਚ ਮਿੱਟੀ ਮੂਲ ਆਧਾਰ,
ਐਪਰ ਇਸ ਵਿਚ ਵਿਚਰਦੀ ਕੁਦਰਤ ਪਾਰਾਵਾਰ।"

ਮਿੱਟੀ ਭੈਣੀ ਰਾਈਆਂ ਕੁਦਰਤ ਪਾਰਾਵਾਰ,
ਅਜਬ ਇਹਦੀ ਤਾਸੀਰ ਹੈ ਅਜਬ ਇਹਦਾ ਲਿਸ਼ਕਾਰ।
ਮਿੱਟੀ ਮੂਲ ਆਧਾਰ ਹੈ ਗਤੀਵਾਨ ਸੰਸਾਰ,
ਮਿੱਟੀ ਹੀ ਮਜ਼ਲੂਮ ਹੈ ਮਿੱਟੀ ਹੀ ਤਲਵਾਰ।
ਮਿੱਟੀ ਇੱਕ ਹੱਥ ਮਾਲਾ ਦੂਜੇ ਹੱਥ ਹਥਿਆਰ,
ਮਿੱਟੀ ਦਾ ਹੀ ਖੇਲ੍ਹ ਹੈ ਰਾਜ ਤੇਜ ਪਾਸਾਰ।
ਮਿੱਟੀ ਹੀ ਤਪੋਂ ਰਾਜ ਹੈ ਰਾਜੋਂ ਨਰਕ ਨਿਘਾਰ,
ਮਿੱਟੀ ਤੋਂ ਹੀ ਉਪਜਦੇ ਇਤਿਹਾਸਿਕ ਸ਼ਾਹਕਾਰ।
ਜਿਸ ਮਿੱਟੀ ਦੇ ਭਾਗ ਵਿਚ ਓਸੇ ਨੂੰ ਦਰਕਾਰ।



## ਪਿੰਡ ਦਾ ਤੜਕਸਾਰ ਸਮਾਂ

"ਲੁਕਿਆ ਡੂੰਘਾ ਭੇਤ ਹੈ, ਕੁਦਰਤ ਵਿਚ ਕਮਾਲ,
ਜਿਸ ਦੇ ਗਿਰਦੇ ਘੁੰਮਦੀ ਇਸ ਦੁਨੀ ਦੀ ਚਾਲ।"

ਤੜਕਸਾਰ ਦੀ ਪੌਣ ਵਿਚ ਬਨਸਪਤੀ ਮਹਿਕਾਰ,
ਖੂਹਾਂ ਉੱਤੇ ਹੋਵੰਦੀ ਤੌਲਾਂ ਦੀ ਖੜ੍ਹਕਾਰ।
ਧਰਮਸਾਲ ਨੂੰ ਜਾਣ ਲਈ ਵਿਰਲੇ ਹੋਣ ਤਿਆਰ,
ਵਿੱਚ ਅਸਮਾਨੀਂ ਸੁਣੀਂਦੀ ਪੰਛੀਆਂ ਦੀ ਚਹਿਕਾਰ।
ਕੁੱਕੜ ਬਾਂਗੇ ਉੱਠ ਕੇ ਹਾਲੀ ਹੋਣ ਤਿਆਰ।
ਜੋੜਣ ਵਿਚ ਪੰਜਾਲੀਆਂ ਬੌਲਦਾਂ ਨੂੰ ਪੁਚਕਾਰ।
ਹੱਲ-ਸੁਹਾਗੇ ਬੰਨ੍ਹਦੇ ਬਲਦਾਂ ਦੇ ਵਿਚਕਾਰ,
ਬੌਲਦਾਂ ਦੇ ਗਲ ਘੁੰਗਰੂ ਟੱਲੀਆ ਦੀ ਟੁਣਕਾਰ।
ਖੇਤਾਂ ਵੱਲ ਨੂੰ ਜਾਵੰਦੇ ਜੱਗ ਦੇ ਪਾਲਣਹਾਰ,
ਵਾਹੁੰਦੇ ਡੂੰਘਾ ਦੱਬ ਕੇ ਪੈਲੀਆਂ ਕਰਨ ਤਿਆਰ।



## ਸੁਆਣੀਆਂ

"ਚਲਦੀ ਨਾਰੀ ਨਾਲ ਹੈ ਏਸ ਜਗਤ ਦੀ ਚਾਲ,
ਗ੍ਰਹਿਸਥ ਜੀਵਨ ਹੈ ਲੋੜਦਾ ਇਕਸੁਰਤਾ ਦੇ ਖਿਆਲ।"

ਤੜਕੇ ਉੱਠ ਸੁਆਣੀਆਂ ਚੱਕੀਆਂ ਤਾਈਂ ਭੌਣ
ਵਿੱਚ ਚੱਕੀ ਤੇ ਦਾਣਿਆਂ, ਗੀਤਾਂ ਤਾਈਂ ਸਮੋਣ।
ਦੁੱਧ ਪੁੱਤ ਦੀ ਖੈਰ ਵਿਚ ਉੱਠ ਲਵੇਰੇ ਚੋਣ।
ਚਾਟੀਆਂ ਵਿਚ ਮਧਾਣੀਆਂ ਗੂੰਜਣ ਮਨ ਨੂੰ ਮੋਹਣ।
ਧਰਮਸਾਲ ਘੜਿਆਲ ਜਾਂ ਵੱਜਦੀ ਚੀਰੇ ਪੌਣ।



## ਪਿੰਡ ਦੇ ਬੱਚੇ

"ਬੱਚੇ ਹੁੰਦੇ ਦੁਨੀ ਵਿੱਚ ਕੁਦਰਤ ਦੇ ਬਾਦਸ਼ਾਹ,
ਅਜਬ ਇਹੁ ਬਾਦਸ਼ਾਹੀ ਅਸਲੋਂ ਬੇਪਰਵਾਹ।"

ਬੱਚੇ ਫੁੱਲ ਗੁਲਾਬ ਦੇ ਪਾਉਂਦੇ ਕਿੱਕਲੀ ਬਾਲ,
ਬਚਪਨ ਦੀ ਬਾਦਸ਼ਾਹੀ ਫਿਕਰ ਨਾ ਰਤਾ ਰਵਾਲ।
ਗੀਟੀਆਂ ਗੋਲੇ ਕੌਡੀਆਂ ਰੱਖਣ ਖੂਬ ਸੰਭਾਲ,
ਨਾਲ ਉਨ੍ਹਾਂ ਦੇ ਖੇਡਦੇ, ਬਚਪਨ ਦਾ ਧੰਨ ਮਾਲ।
ਲੜਦੇ ਮਨ ਮਨਾਉਂਦੇ ਨਿਤਾਪ੍ਰਤੀ ਦੀ ਚਾਲ,
ਵਰਤਮਾਨ ਵਿਚ ਜੀਊਂਦੇ ਪਿਛਲੇ ਛੱਡ ਖਿਆਲ।



## ਕਿਰਤੀ ਲੋਕ

"ਵਿਚਰਦੇ ਇਸ ਦੁਨੀ ਵਿੱਚ ਵੱਖੋ-ਵੱਖਰੇ ਲੋਗ,
ਕਾਰ ਚਲਾਉਂਦੇ ਆਪਸੀ ਦੁਏ ਸੰਜੋਗ ਵਿਜੋਗ।"

ਹਾੜੀ ਸੌਣੀ ਪੱਜਦੀ ਖੇਤਾ ਵਿਚ ਗੁਲਜ਼ਾਰ,
ਵਿਰਲੇ ਵਿਰਲੇ ਖੂਹ ਸਨ ਵਰਖਾ ਮੂਲ ਆਧਾਰ।
ਕਾਰੀਗਰ ਤੇ ਕਾਮੇ, ਸੱਭੇ ਚੀਮੀਂਦਾਰ,
ਹਿੱਤ ਪੂਰਦੇ ਆਪਸੀ ਰਲ ਮਿਲ ਕਰਦੇ ਕਾਰ।
ਗਮੀ ਖੁਸ਼ੀ ਦੀ ਸਾਂਝ ਸੀ ਸਾਰੇ ਪਿੰਡ ਵਿਚਕਾਰ,
ਕਿਰਤ ਕਰਮ ਵਿਚ ਵਿਚਰਦੇ ਸੱਭੇ ਹੀ ਨਰਨਾਰ।



## ਪਰਿਵਾਰ (ਬਾਬਾ ਜੱਸਾ ਸਿੰਘ)

"ਹੱਕ ਕਮਾਈ ਘਾਲਣਾ ਵਿਚ ਗ੍ਰਹਿਸਥੀਕਾਰ,
ਬਣਦਾ ਵਿਚ ਸਮਾਜ ਦੇ ਇਉਂ ਚੰਗਾ ਸਤਿਕਾਰ।"

ਭੈਣੀ ਰਾਈਆਂ ਵੱਸਦਾ ਜੱਸਾ ਸਿੰਘ ਪਰਿਵਾਰ।
ਰਾਮਗੜ੍ਹੀਏ ਕਈ ਆਖਦੇ ਕੁੱਲ ਦੇ ਤਾਈਂ ਉਚਾਰ।
ਕੰਮ ਤਰਖਾਣਾ ਕਰ ਰਹੇ ਖੇਤੀ ਕਾਰ ਵਿਹਾਰ।
ਸੱਚੀ ਸੁੱਚੀ ਕਿਰਤ ਨੂੰ ਸਮਝਣ ਉੱਤਮਕਾਰ।
ਜੀਵਨ ਦਇਆ ਧਰਮ ਦਾ ਗੁਰਬਾਣੀ ਵੀਚਾਰ।



## ਜਨਮ

"ਕੂੜ ਸੱਚ ਦੁਏ ਆਦਿ ਤੋਂ ਚਲਦੇ ਵਿੱਚ ਜਹਾਨ,
ਪੱਖ ਪੂਰਨ ਜੋ ਸੱਚ ਦਾ ਹੁੰਦੇ ਉਹੀ ਮਹਾਨ।"

ਸੰਨ ਠਾਰਾਂ ਸੌ ਸੋਲਾਂ ਮਾਹ ਫਰਵਰੀ ਵਾਰ।
ਮਾਤ ਸਦਾ ਕੌਰ ਕੁਖ ਨੂੰ ਲੱਗਾ ਭਾਗ ਅਪਾਰ।
ਜੱਸਾ ਸਿੰਘ ਘਰ ਪਰਗਟਿਆ ਬਾਲਿਕ ਤਾਰਨਹਾਰ।
ਜਿਸਨੇ ਕਰਨ ਸਿਖਾਉਣਾ, ਆਜ਼ਾਦੀ ਨਾਲ ਪਿਆਰ।
ਜਿਸ ਅੰਗਰੇਜ਼ੀ ਰਾਜ ਨੂੰ ਸੱਭੋ ਜਾਨਣਹਾਰ।
ਸੂਰਜ ਨਹੀਂ ਸੀ ਡੁੱਬਦਾ ਜਿਸਦਾ ਵਿਚ ਸੰਸਾਰ।
ਉਸ ਬਦੇਸ਼ੀ ਰਾਜ ਲਈ ਬਣ ਜਾਊ ਵੰਗਾਰ।
ਧਰਮ ਕਰਮ ਦੀ ਜ਼ਿੰਦਗੀ ਦੱਸੂ ਤੱਥ ਨਿਖਾਰ।
ਭਗਤੀ ਦੇ ਸੰਗ ਸ਼ਕਤੀ ਮਨੂੰ ਮੂਲ ਆਧਾਰ।
ਧਾਰਨ ਜਿਹੜਾ ਕਰੇਗਾ ਮਾਲਾ ਸੰਗ ਹਥਿਆਰ।
ਉੱਤੇ ਜਿਸਦੇ ਸੀਸ ਦੇ ਲਿਸ਼ਕੂ ਖੰਡੇਧਾਰ।
ਸਿੱਖੀ ਅਣਖ ਜਗਾਊ ਵਿਰਸਾ ਸਭਿਆਚਾਰ।
ਆਗੂ ਕ੍ਰਿਤ ਪੰਜਾਬੀਅਤ ਹੋਊ ਝੰਡਾ ਬਰਦਾਰ।
ਮਾਨਵ ਹਿੱਤ ਕਲਿਆਣ ਲਈ ਉੱਚਾ ਸ਼ਿਸ਼ਟਾਚਾਰ।
ਰਖਿਆ ਗਊ ਗਰੀਬ ਦੀ ਨੀਤੀ ਵਿਚ ਸ਼ੁਮਾਰ।
ਨਾ-ਮਿਲਵਰਤਣ ਲਹਿਰ ਦਾ ਮੋਢੀ ਸਿਪਾਹ ਸਾਲਾਰ।
ਕਰੂ ਅਹਿੰਸਾਵਾਦ ਵਿਚ ਸਵਦੇਸ਼ੀ ਪਰਚਾਰ।
ਭਿੰਨ ਰਵਾਇਤ ਵੀਰਤਾ ਸਿਰਜੇਗਾ ਸ਼ਾਨਦਾਰ।

□ □

## ਜਨਮ ਤੇ ਕੁਦਰਤ ਖੇੜਾ

"ਕੁਦਰਤ ਆਪਣੇ ਆਪ ਹੈ ਗਤੀਸ਼ੀਲ ਬਲਵਾਨ,
ਸਿੱਕਾ ਜਿਸਦੇ ਨਿਯਮ ਦਾ ਮੰਨਦਾ ਕੁੱਲ ਜਹਾਨ।"

ਭੇਣੀ ਰਾਈਆਂ ਜੂਹ ਵਿਚ ਪੌਣਾਂ ਕਿਕਲੀ ਪਾਉਣ।
ਸੂਰਜ ਕਿਰਨਾਂ ਨਿੱਘੀਆਂ ਨਿੱਘ ਅਜਬ ਦਰਸਾਉਣ।
ਰਿਸ਼ਮਾਂ ਚੰਨ ਦੀਆਂ ਪੌਣ ਸੰਗ ਸੀਤਲ ਪੀਂਘ ਹੁਲਾਉਣ।
ਤਿੱਤਲੀਆਂ ਰੰਗ ਬਰੰਗੀਆਂ ਫੁੱਲਾਂ ਗਿਰਦੇ ਭਾਉਣ।
ਪੰਛੀ ਉੱਡ ਉੱਡ ਚਹਿਕਦੇ ਮਧੁਰ ਤਾਲ ਵਿਚ ਗਾਉਣ।
ਫਸਲਾਂ ਰੁੱਤ ਬਸੰਤੀ ਖੇਤਾਂ ਵਿਚ ਲਹਿਰਾਉਣ।
ਬਾਲ ਅਨੋਖਾ ਜਾਣਕੇ, ਖੇੜਾ ਵੰਡ ਵੰਡਾਉਣ।

□ □

## ਬਸੰਤ ਚਾਅ

ਰੁੱਤ ਬਸੰਤੀ ਹੱਸਦੀ ਮਸਤੀ ਦੇ ਵਿਚ ਆ।
ਪੀਲਾ ਦੁਪੱਟਾ ਓਢਿਆ ਤੇ ਨਿੱਘ ਭਿੰਨਾ ਚਾਅ।
ਸਰ੍ਹੋਂ ਫੁੱਲਾਂ ਦੀਆਂ ਪੈਲੀਆਂ ਰਹੀਆਂ ਝੂੰਮਰ ਪਾ।
ਪੌਣ ਬਸੰਤੀ ਸੁੰਦਰੀ ਰੁਮਕ ਰਹੀ ਸ਼ਰਮਾ।
ਸਿੱਟੇ ਕਣਕਾਂ ਝੂਮਦੇ, ਕਿਕਲੀ ਰੰਗ ਮਚਾ।
ਸੂਰਜ ਕਿਰਨਾਂ ਛੱਡੀਆਂ, ਕੰਚਨ ਵੰਨੀ ਭਾਹ।
ਛੋਲੇ ਮਸਰਾਂ ਪੈਲੀਆਂ, ਰਹੇ ਸੁਗੰਧ ਵੰਡਾ।
ਟਾਂਟਾ ਝੁਮਕਿਆਂ ਵਾਂਗਰਾਂ ਰਹੀਆਂ ਹਿਲੋਰੇ ਖਾ।
ਪੈਲੀਆਂ ਵਿਚ ਕਮਾਦ ਇਉਂ, ਝੂਮਣ ਵਿਚ ਹਵਾ।
ਦੂਰੋਂ ਜਾਪਣ ਖੁਸ਼ੀ ਵਿਚ ਰਹੇ ਜਿਉਂ ਸੀਸ ਨਿਵਾ।
ਪਰਿਕਿਰਤੀ ਦੀ ਕੁੱਖ ਵਿਚ ਪਰਿਵਰਤਨ ਉਤਸ਼ਾਹ।
ਗੋਬੀ ਨਵ-ਸੰਦੇਸ਼ ਲਈ ਰਹੀ ਸੀ ਵਿਉਂਤ ਬਣਾ।
ਕੁਦਰਤ ਦੇ ਵਿਚ ਡਲ੍ਹਕਦਾ ਅਜਬ ਬਸੰਤ ਉਮਾਹ।



## ਬਾਲ ਜਨਮ ਉੱਤੇ

**"ਜੀਵਨ ਸ਼ਕਤੀ ਸਮਰਥਾ ਹੈ ਕੁਦਰਤ ਦੇ ਵੱਸ,**
**ਜੀਵਨ ਦਾ ਨਾਉਂ ਕਰਮ ਹੈ ਕਰਮ ਫਲ ਪਰੱਵਸ।"**

ਬਾਲ ਰਾਮ ਸਿੰਘ ਜਨਮਿਆ ਖੁਸ਼ੀ ਹੋਈ ਪਰਿਵਾਰ।
ਲੋਕੀ ਦੇਣ ਵਧਾਈਆਂ ਜਿਵੇਂ ਸਮਾਜ ਵਿਹਾਰ।
ਹਿੱਤ ਜਿਤਾਉਣ ਸੁਆਣੀਆਂ ਵਿਚ ਆਦਰ ਸਤਿਕਾਰ।
ਮਾਤਾ ਤਾਈਂ ਸੁਗਾਤਾਂ, ਦੇਣ ਬਾਲ ਤੋਂ ਵਾਰ।



## ਅਨੋਖਾ ਬਾਲ

ਬਾਲ ਅਨੋਖਾ ਵੇਖ ਕੇ, ਲੋਕੀ ਕਈ ਹੈਰਾਨ।
ਮੁਖੜਾ ਸੀ ਵਿਸਮਾਦੀ ਬੁੱਲ੍ਹਾਂ ਤੇ ਮੁਸਕਾਣ।
ਜਿਸ ਨੂੰ ਇਹ ਪਹਿਚਾਣ ਹੈ ਉਹੀ ਸਕੇ ਪਛਾਣ।
ਕੁਦਰਤ ਦੇ ਵਿਚ ਛੁਪੇ ਹੋਏ, ਗੁੱਝੇ ਭੇਤ ਮਹਾਨ।



## ਮਾਂ ਲੋਰੀ

"ਮਾਤਾ ਦਾ ਪ੍ਰਭਾਵ ਹੈ ਬੱਚਿਆਂ ਉੱਤੇ ਖਾਸ,
ਬਚਪਨ ਉਮਰੇ ਹੋਵੰਦਾ ਦੱਸਦਾ ਏ ਇਤਿਹਾਸ।"

ਬਚਪਨ ਦਾ ਪਿੰਡ ਰਾਈਆਂ ਜੰਮਣ ਭੋਂ ਗਿਰਾਂ।
ਚੁੱਕ ਗੋਦੀ ਵਿਚ ਬਾਲ ਨੂੰ ਲੋਰੀਆਂ ਦਿੰਦੀ ਮਾਂ।
ਹੋਵੇ ਤੇਰਾ ਸੋਹਣਿਆ ਜੱਗ ਵਿਚ ਉੱਚਾ ਨਾਂ।
ਭਟਕੇ ਰਾਹੀਆਂ ਵਾਸਤੇ ਬਣ ਜਾਵੇਂ ਤੂੰ ਛਾਂ।
ਕੋਟਿ ਕੋਟਿ ਮੈਂ ਸੋਹਣਿਆ ਤੈਥੋਂ ਸਦਕੇ ਜਾਂ।



## ਬਚਪਨ ਵਿੱਦਿਆ

ਰਿੜ੍ਹਨੋਂ ਤੁਰਨਾ ਸਿਖਿਆ ਗਤੀ ਸਮੇਂ ਦੀ ਚਾਲ।
ਬੁੱਧੀ ਉਮਰ ਵਿਕਾਸ ਦਾ ਮਾਤਾ ਰੱਖਿਆ ਖਿਆਲ।
ਆਪ ਪੜ੍ਹਾਈ ਗੁਰਮੁਖੀ ਰੀਝ ਪਿਆਰ ਦੇ ਨਾਲ।
ਕੀਤੀ ਵਿੱਦਿਆ ਪ੍ਰਾਪਤੀ ਸੁਘੜ ਸਿਆਣੇ ਬਾਲ।
ਭਗਤੀ ਭਾਵ ਕਹਾਣੀਆਂ ਸੁਣੀਆਂ ਨਾਲੋਂ ਨਾਲ।
ਗੁਰਬਾਣੀ ਅਭਿਆਸ ਸੰਗ ਚਲ ਪਈ ਜੀਵਨ ਚਾਲ।
ਧਰਮ-ਕਰਮ ਦੇ ਸਾਂਚੇ ਦਿੱਤਾ ਪੁੱਤਰ ਢਾਲ।



## ਵਿਆਹ

"ਬਾਲ ਵਿਆਹ ਦਾ ਉਸ ਸਮੇਂ ਹੈ ਸੀ ਆਮ ਰਵਾਜ,
ਗ੍ਰਹਿਸਥ ਮਾਰਗ ਵਿਚ ਰਹਿੰਦਿਆਂ ਰੱਖਣਾ ਪਏ ਸਮਾਜ।"

ਸੱਤ ਸਾਲ ਦੀ ਉਮਰ ਵਿਚ ਹੋਇਆ ਆਣ ਵਿਆਹ।
ਜੀਵਨ ਚੱਕਰ ਚਲਦਾ, ਕਈ ਵਲੇਵੇਂ ਪਾ।
ਕੁਦਰਤ ਵਿਚ ਰਹੱਸ਼ ਹੈ, ਲੁਕਿਆ ਭੇਤ ਅਥਾਹ।
ਸ਼ਕਤੀ ਅੰਦਰ ਜੀਵ ਦੇ, ਲੁਕੀ ਹੋਈ ਬੇਥਾਹ।
ਐਪਰ ਪਿੱਛੇ ਏਸ ਦੇ ਗੁੱਝੀ ਇਕ ਰਜ਼ਾ।



## ਪਿੰਡ ਵਿਚ ਬਾਬਾ ਜੱਸਾ ਸਿੰਘ ਦਾ ਕੰਮਕਾਰ ਦਾ ਅੱਡਾ

"ਵੱਖੋ ਵੱਖਰੀ ਉਮਰ ਦੇ ਵੱਖੋ ਵੱਖਰੇ ਰੱਤ,
ਜਿੱਥੇ ਹੋਵਣ ਗੋਸ਼ਟਾਂ ਉੱਥੇ ਤਿਖੀ ਮੱਤ।"

ਅੱਡਾ ਜੱਸਾ ਸਿੰਘ ਦਾ ਪਿੰਡ ਵਸੇਂ ਵਿਚਕਾਰ।
ਧਰਮੀ ਸੁਘੜ ਸਿਆਣਾ ਕਿਰਤੀ ਦੁਨੀਆਂਦਾਰ।
ਜਿਵੇਂ ਕਿਸੇ ਦਾ ਕੰਮ ਹੋਵੇ ਜਿਵੇਂ ਕਿਸੇ ਦੀ ਕਾਰ।
ਸੱਭੇ ਉੱਥੇ ਆਂਵਦੇ ਕਿਰਤੀ ਜ਼ੀਮੀਂਦਾਰ।
ਗੱਲਾਂ ਸਹਿਜ ਸੁਭਾ ਹੀ ਹੋਵਣ ਆਪ ਮੁਹਾਰ।
ਚਰਚਾ ਦੁਨੀਆਂਦਾਰੀ ਲੱਗੇ ਜਿਉਂ ਦਰਬਾਰ।
ਆਪੋ ਆਪਣੇ ਤਜਰਬੇ ਵੱਖੋ ਵੱਖ ਵਿਚਾਰ।
ਬੁੱਧੀ ਜਦ ਹੈ ਰਿੜਕਦੀ ਬਣਦਾ ਬੌਧਿਕ ਮਿਆਰ।
ਬਾਲਿਕ ਸੁਣਦਾ ਹਰ ਸਮੇਂ ਭਾਂਤੋ ਭਾਂਤ ਵਿਚਾਰ।



## ਕ੍ਰਿਤ ਵਿਹਾਰ

"ਕਾਰੀਗਰ ਕਿਰਸਾਣ ਦਾ ਰਿਸ਼ਤਾ ਨਹੁੰ ਤੇ ਮਾਸ।
ਇੱਕ ਦੂਜੇ ਦਾ ਆਸਰਾ, ਵਿਚ ਖੇਤੀ ਸੁਆਸ ਸੁਆਸ।"

ਅੱਡੇ ਤੇ ਪਰਿਵਾਰ ਦਾ ਸੁੱਚਾ ਕਾਰ ਵਿਹਾਰ।
ਕੰਮ ਤਰਖਾਣਾ ਚੱਲਦਾ ਵਿਚ ਕੁੱਝ ਕਾਰੋਬਾਰ।
ਬਾਲਿਕ ਵਾਲੇ ਚੰਡਦਾ ਹਲਸਾਂ ਕਰੇ ਤਿਆਰ।
ਸੁੰਦਰ ਜੜਤ ਪੰਜਾਲੀਆਂ ਬਲਦਾਂ ਗਲੀਂ ਸ਼ਿੰਗਾਰ।
ਖੂਹ ਹਲਟਾਂ ਦੀਆਂ ਗਾਧੀਆਂ ਖੇਤਾਂ ਦੀ ਗੁਲਜ਼ਾਰ।
ਬਣਦੇ ਮੰਜੇ ਪੀੜ੍ਹੀਆਂ ਸੱਚੀ ਸੁੱਚੀ ਕਾਰ।
ਜੀਵਨ ਵਿੱਚ ਇਹ ਬਖਸ਼ਦੀ ਰਾਹਤ ਆਪ ਮੁਹਾਰ।
ਬਣਨ ਕਪਾਹ ਦੇ ਵੇਲਣੇ ਚਰਖੇ ਕੱਤਣਹਾਰ।
ਸਵੈ-ਨਿਰਭਰ ਹੋ ਜੀਊਣ ਲਈ ਤੇ ਤਨ ਕੱਜਣਹਾਰ।
ਹੁੰਦਾ ਜੀਵਨ ਤੋਰ ਦਾ ਜੀਵਨ ਹੀ ਆਧਾਰ।



## ਕਿਰਸਾਨੀ

ਦੋਵੇਂ ਢਕਦੇ ਦੇਸ਼ ਨੂੰ ਕਿਰਤੀ ਤੇ ਕਿਰਸਾਣ,
ਕਰਦੇ ਜੀਵਨ ਦਾਨ ਇਹ ਜਦ ਖੇਤੀਂ ਹਲ ਵਾਹਣ।"

ਸੱਚੀ ਸੁੱਚੀ ਕਿਰਤ ਲਈ ਜਿਵੇਂ ਸਮਾਂ ਦਰਕਾਰ।
ਬਾਲਿਕ ਕਰਦਾ ਖੇਤੀ ਬਣ ਕੇ ਭਾਗੀਦਾਰ।
ਆਮ ਦਿਨਾਂ ਵਿਚ ਬਾਲਿਕ ਡੰਗਰ ਆਉਂਦਾ ਚਾਰ।
ਖੇਤਾਂ ਦੇ ਵਿਚ ਬੈਠ ਕੇ ਦੀਰਘ ਕਰੇ ਵਿਚਾਰ।
ਰੱਸੀ ਗੰਢਾਂ ਮਾਰਕੇ ਗੰਢੇ ਮਾਲਾ ਹਾਰ।
ਕਰਦਾ ਸਿਮਰਨ ਬੈਠ ਕੇ ਜੁੜ ਜਾਂਦੀ ਲਿਵਤਾਰ।
ਨਾਲ ਬਹਾਉਂਦਾ ਹਾਣੀਆਂ ਸਿਮਰਨ ਵਿਚ ਕਈ ਵਾਰ।
ਪੰਜ ਤੱਤਾਂ ਦੀ ਲੀਲਾ, ਅਸਲੋਂ ਭੇਤ ਅਪਾਰ।



## ਜੁਆਨ ਅਵਸਥਾ

"ਜਿਹੜੀ ਬਖਸ਼ਿਸ਼ ਕੁਦਰਤੀ ਓਹੀ ਵਰਤੇ ਜੀਵ,
ਐਪਰ ਹਿੰਮਤ ਆਪਣੀ ਰੱਖਦੀ ਥਾਂਹ ਸਦੀਵ।"

ਵੀਹ ਸਾਲਾਂ ਨੂੰ ਢੁੱਕਿਆ ਬਾਲਿਕ ਸੁੱਘੜ ਸੁਜਾਨ।
ਤੇਜ ਅੰਗਮੀ ਲਿਸ਼ਕਦਾ ਜੁੱਸਾ ਲੋਹ ਸਮਾਨ।
ਗੋਰਾ ਮੁੱਖੜਾ ਚੰਨ ਜਿਉਂ ਤੇ ਨੂਰੀ ਮੁਸਕਾਣ।
ਗਰਦਣ ਲੰਮੀ ਹੰਸ ਜਿਉਂ, ਵੇਖ ਭੁੱਖਾਂ ਲਹਿ ਜਾਣ।
ਸੋਹਣਾ ਜਿਸਮ ਸਡੌਲ ਸੀ, ਵੱਖਰੀ ਹੀ ਪਹਿਚਾਣ।
ਕਸਰਤ ਕਰਦਾ ਖੇਡਦਾ, ਜਾਇ ਵਿਚ ਮੈਦਾਨ।
ਸੋਂਚੀ ਖੇਡ ਕਬੱਡੀ, ਰਲ ਮਿਲ ਖੇਡਣ ਜਾਣ।
ਦੋਤਾਂ ਵਿਚ ਸੀ ਮੰਨਿਆਂ ਸੱਭ ਤੋਂ ਸ਼ਕਤੀਵਾਨ।
ਜਪੁ ਜਾਪ ਗੁਰਬਾਣੀ, ਬਿਰਤੀ ਵਿਚ ਧਿਆਨ।
ਇਕ ਪੁੱਤਰ ਦੋ ਧੀਆਂ, ਕੁਦਰਤ ਦਾ ਵਰਦਾਨ।

□ □

## ਖਾਲਸਾ ਫੌਜ ਵਿਚ ਭਰਤੀ
## (1836—)

"ਨੱਕ ਨੱਥ ਖਸਮ ਹੱਥ ਹੈ, ਕਿਰਤ ਕਰਮ ਗੁਜ਼ਰਾਨ,
ਵਿਚਰੇ ਵਿਚ ਸੰਘਰਸ਼ ਦੇ, ਸੱਭੇ ਪੁਰਖ ਮਹਾਨ।"

ਸੌਨ ਠਾਰਾਂ ਸੈ ਛੱਤੀ, ਚੜ੍ਹਿਆ ਆਪਣੀ ਚਾਲ।
ਵੀਹ ਸਾਲਾਂ ਦਾ ਰਾਮ ਸਿੰਘ ਪੂਰਾ ਜਾਹੁ ਜਲਾਲ।
ਪੁੱਜਾ ਵਿਚ ਲਾਹੌਰ ਦੇ, ਕਾਬਲ ਸਿੰਘ ਸੀ ਨਾਲ।
ਭਰਤੀ ਹੋਇਆ ਫੌਜ ਵਿਚ, ਲਿਖਿਆ ਗਿਆ ਹਵਾਲ।
ਫੌਜ ਖਾਲਸਾ ਨੌਕਰੀ, ਰਜਮੰਟ ਨੌਨਿਹਾਲ।

□ □

## ਫੌਜੀ ਨੌਕਰੀ

"ਬਣਦੇ ਢਹਿੰਦੇ ਵੇਖਣੇ ਰਾਜਾਂ ਦੇ ਇਤਹਾਸ,
ਹੁੰਦਾ ਇਉਂ ਪਰਪੱਕ ਹੈ ਰਾਜਨੀਤੀ ਅਭਿਆਸ।"

ਵੇਖਿਆ ਸ਼ੇਰ ਪੰਜਾਬ ਦਾ ਉਹਨੇ ਪੰਜਾਬੀ ਰਾਜ।
ਸਿੱਕਾ ਜਿਸ ਦਾ ਮੰਨਦੇ, ਕੁੱਲ ਦੁਨੀਆਂ ਦੇ ਤਾਜ।
ਪਰ ਉਸ ਪਿਛੋਂ ਬੁਰਛਿਆਂ ਖੋਲ੍ਹ ਦਿੱਤਾ ਸਭ ਪਾਜ।
ਪਈਆਂ ਗਲੀਂ ਗੁਲਾਮੀਆਂ ਅਤੇ ਗੁਆਚੀ ਲਾਜ।



## ਇਤਿਹਾਸ ਦੀ ਘੋਖ

ਵਿਚ ਫੌਜ ਦੀ ਨੌਕਰੀ ਘੋਖਿਆ ਉਸ ਇਤਿਹਾਸ।
ਨਿਕਟਵਰਤ ਹੋ ਵੇਖਿਆ ਰਾਜਨੀਤੀ ਨੂੰ ਖਾਸ।
ਸਮਝਿਆ ਵਿਸ਼ਵ ਭੂਗੋਲ ਨੂੰ ਜੋ ਗਿਰਦੇ ਆਸ ਪਾਸ।
ਮਿੱਤਰ ਦੁਸ਼ਮਣ ਰਾਜ ਜੋ ਹੋਇਆ ਸਭ ਅਹਿਸਾਸ।



## ਰਾਜਸੀ ਕੁਟਲਨੀਤੀਆਂ

ਵੇਖੀ ਚੜ੍ਹਤ ਸੀ ਰਾਜ ਦੀ ਵੇਖਿਆ ਫੇਰ ਜਵਾਲ।
ਵੇਖੀਆਂ ਸਭ ਗਦਾਰੀਆਂ ਹੁੰਦੀ ਚਾਲ ਕੁਚਾਲ।
ਲੈਣ ਇਨਾਮ ਗਦਾਰੀਆਂ ਬਣਦੇ ਭਾਈਵਾਲ।
ਨੀਤੀ ਕਪਟ ਬਹਾਨੇ ਅਤੇ ਫਰੰਗੀ ਚਾਲ।
ਜਾਲ ਈਸਾਈ ਧਰਮ ਦਾ ਸੁੱਟਦੇ ਨਾਲੋ ਨਾਲ।



## ਨੌਕਰੀ ਵਿਚ ਸਿਮਰਨ

ਅੱਠ ਕੁ ਸਾਲ ਉਸ ਨੌਕਰੀ ਕੀਤੀ ਰੀਝਾਂ ਨਾਲ।
ਕਰਦਿਆਂ ਹੋਇਆਂ ਨੌਕਰੀ ਸਿਮਰਨ ਵਿਚ ਖਿਆਲ।
ਪਲਟਣ ਵਿਚ ਕਈ ਸਾਥੀ ਸਿਮਰਨ ਕਰਦੇ ਨਾਲ।
ਰਜਮੰਟ ਭਗਤਾਂ ਵਾਲੀ ਹੋਈ ਮਸ਼ਹੂਰ ਮਿਸਾਲ।

□ □

## ਹਜ਼ਰੋ ਵਿਚ ਮਿਲਾਪ

**"ਉੱਗਦਾ ਉਹੀ ਬੀਜ ਹੈ ਜਿਸਦੇ ਵਿਚ ਤੱਤਸਾਰ,**
**ਵਿਚ ਹਾਲਾਤਾਂ ਵਿਕਸਕੇ, ਬਣ ਜਾਂਦੀ ਗੁਲਜ਼ਾਰ।"**

ਇਕ ਦਿਨ ਅੰਦਰ ਨੌਕਰੀ ਢੁੱਕਿਆ ਐਸਾ ਢੋਅ।
ਰਜਮੰਟ ਭਗਤਾਂਵਲੀ ਪੁੱਜੀ ਵਿਚ ਹਜ਼ਰੋ।
ਉੱਥੇ ਇਕ ਮਹਾਂਪੁਰਖ ਦੀ ਲੱਗੀ ਸਭ ਨੂੰ ਸੋਅ।
ਜਗਦੀ ਉਸ ਅਸਥਾਨ ਤੇ ਇਕ ਅਧਿਆਤਮ ਲੋਅ।
ਬਾਬਾ ਬਾਲਕ ਸਿੰਘ ਸੀ ਨਾਮ ਬਾਣੀ ਖੁਸ਼ਬੋ।
ਹੋਈ ਪ੍ਰਾਪਤ ਰਾਮ ਸਿੰਘ ਸ਼ਬਦ ਗਿਆਨ ਦੀ ਛੋਹ।
ਪਾਰਸ ਦੇ ਸੰਗ ਛੋਹ ਕੇ ਪਾਰਸ ਹੀ ਗਏ ਹੋ।

□ □

## ਪਿੰਡ ਭੈਣੀ ਘਰ ਵਾਪਸੀ

**(1845— )**

ਕੁੱਟਲ ਨੀਤੀ ਛਲ ਕਪਟ ਨਾਲ ਹੋਇਆ ਪੰਜਾਬ ਗੁਲਾਮ।
ਕੀਤੀਆਂ ਜਿਨ੍ਹਾਂ ਗਦਾਰੀਆਂ ਹੋਏ ਉੱਘੇ ਨਾਮ।
ਨੈਤਿਕਤਾ ਦੇ ਪਤਨ ਦੀ ਗੱਲ ਉੱਤੇ ਸੀ ਆਮ।
ਵੇਖੀ ਬਾਬਾ ਰਾਮ ਸਿੰਘ ਘੋਖੀ ਗੱਲ ਤਮਾਮ।
ਛੱਡੀ ਵੇਜੀ ਨੌਕਰੀ ਪੁੱਜੇ ਭੈਣੀ ਧਾਮ।

□ □

## ਖੇਤੀਵਾੜੀ ਤੇ ਚਿੰਤਨ
## (1845—1850)

"ਚਿੰਤਨ ਮੰਥਨ ਨਾਲ ਹੀ ਬਣਦੇ ਗੂੜ੍ਹ ਵਿਚਾਰ,
ਜਿਹੜੇ ਕਿਸੇ ਸੰਘਰਸ਼ ਦਾ ਹੁੰਦੇ ਮੂਲ ਆਧਾਰ।"

ਕਰੀ ਰਿਹਾਇਸ਼ ਆਣ ਕੇ ਵਿਚ ਭੈਣੀ ਅਸਥਾਨ।
ਜ਼ੰਮਣ ਭੌਂ ਦੀ ਧਰਤ ਤੇ ਖੇਤੀ ਕੀਤੀ ਆਣ।
ਹਾਲੀ ਮਨ ਬਣਾਇਆ ਤੇ ਕਰਨੀ ਕਿਰਸਾਣ:
ਪਿੰਡੋਂ ਬਾਹਰ ਬਣਾਇਆ ਇਕ ਭਗਤੀ ਅਸਥਾਨ।
ਅਕਾਲ ਬੁੰਗਾ ਹੁਣ ਆਖਦੇ ਲੋਕੀ ਵਿਚ ਜਹਾਨ।



## ਫਿਰੋਜ਼ਪੁਰ ਵਿਚ ਕੰਮ ਕਾਜ ਤੇ ਚਿੰਤਨ
## (1850—1855)

ਗ੍ਰਿਹਸਥ ਜੀਵਨ ਦੀ ਘਾਲਣਾ ਤੇ ਟੱਬਰਦਾਰੀ।
ਹੁੰਦੀ ਖਾਸ ਪ੍ਰੀਖਿਆ ਵਿਚ ਦੁਨੀਆਂਦਾਰੀ।
ਕੁਝ ਚਿਰ ਰਹੇ ਫੀਰੋਜ਼ਪੁਰ ਵਿਚ ਰਿਸ਼ਤੇਦਾਰੀ।
ਸਾਂਝ ਪਾਈ ਜਾ ਕੰਮ ਦੀ ਵਿਚ ਕਿਲ੍ਹੇ ਉਸਾਰੀ।
ਰਾਜਗਿਰੀ ਦੇ ਕੰਮ ਵਿਚ ਕਰੀ ਮਿਹਨਤ ਭਾਰੀ।
ਪੰਜ ਸਾਲ ਦੀ ਘਾਲਣਾ ਵਿਚ ਠੇਕੇਦਾਰੀ।
ਘਾਲ ਕਮਾਈ ਲੀਲਤਾ, ਵਿਚ ਨਾਮ ਖੁਮਾਰੀ।



## ਮੁੜ ਭੈਣੀ ਸਾਹਿਬ ਵਾਪਸੀ
## (1855—      )

ਛੱਡ ਕੇ ਕੰਮ ਫੀਰੋਜ਼ਪੁਰੋਂ, ਭੈਣੀ ਪੁੱਜੇ ਆਣ।
ਖੋਲ੍ਹੀ ਇਕ ਦੁਕਾਨ ਵੀ ਕਰਨੇ ਲਈ ਗੁਜ਼ਰਾਨ।
ਸਵੈ-ਨਿਰਭਰਤਾ ਵਿਚ ਹੀ ਸੇਵਾ ਤੇ ਸਵਮਾਨ।
ਤੜਕੇ ਪ੍ਰਾਤਾਕਾਲ ਸਮੇ, ਕਰਕੇ ਸ਼ੁੱਭ ਇਸ਼ਨਾਨ।
ਲੀਣ ਹੋਣ ਜਪੁ ਜਾਪ ਵਿਚ ਸਿਮਰਨ ਅੰਤਰ ਧਿਆਨ।
ਵਹਿਮ ਭਰਮ ਨੂੰ ਛੰਡਦੇ, ਵੰਡਣ ਚਾਨਣ ਗਿਆਨ।
ਸੇਵਕ ਬਹੁਤੇ ਬਣ ਰਹੇ ਕਿਰਤੀ ਤੇ ਕਿਰਸਾਣ।



## ਭਾਰਤ ਵਿਚ ਅੰਗਰੇਜ਼ੀ ਰਾਜ ਦਾ ਪਸਾਰ

"ਰਾਜ ਪਿਆਰੇ ਰਾਜਿਆਂ, ਆਦਿ ਜੁਗਾਦੀ ਰੀਤ।
ਇੱਕੋ ਪੱਲੜੇ ਤੁੱਲਦੇ ਕਿਆ ਦੁਸ਼ਮਣ ਕਿਆ ਮੀਤ।"

ਪੁਜਿਆ ਬਣ ਵਪਾਰੀ ਜਾਂ ਅੰਗਰੇਜ਼ ਸੀ।
ਤੱਕੀ ਸੀ ਫੁੱਟ ਭਾਰੀ ਉਸਨੇ ਦੇਸ਼ ਵਿਚ।
ਹੈਂਕੜ ਜ਼ੋਰ ਮਕਾਰੀ ਸੱਭੇ ਵਰਤੀਆਂ।
ਬਣਿਆ ਬਹੁਤ ਹੰਕਾਰੀ ਮੱਲਾਂ ਮਾਰ ਕੇ।

☐ ☐

## ਗਦਰ 1857

ਫਿਰ ਇਕ ਵਾਰੀ ਰਲੀਆਂ ਦੇਸੀ ਸ਼ਕਤੀਆਂ।
ਭੜਕੀ ਗਦਰ ਚੰਗਿਆੜੀ ਸੰਨ ਸਤਵੰਜਾ।
ਮਾਰੀ ਸੀ ਸੱਟ ਕਾਰੀ ਰੋਹ ਵਿਚ ਆਣਕੇ।
ਲੀਡਰਸ਼ਿਪ ਦੀ ਭਾਰੀ ਰਹਿ ਗਈ ਘਾਟ ਸੀ।
ਝੱਲਣੀ ਪਈ ਖੁਆਰੀ ਆਖਿਰ ਸਭਸਨੂੰ।

☐ ☐

## ਪੰਜਾਬ ਵਿਚ ਅੰਗਰੇਜ਼ੀ ਰਾਜ
## (1849— )

"ਸਾਮਰਾਜ ਦਾਂ ਨਿਯਮ ਹੈ ਕਬਜ਼ਾ ਮੂਲ ਆਧਾਰ,
ਜ਼ੋਰ ਜ਼ਿਹਦਾ ਰਾਜ ਉਸੇ ਦਾ ਕਰਦੇ ਰਾਜ ਪਾਸਾਰ।"

ਖਾਧੀ ਹਾਰ ਪੰਜਾਬ ਨੇ ਪਿਆ ਸੁੱਤਾ ਲੰਮੀਆਂ ਤਾਣੀਆਂ।
ਪਿੱਠ ਵਿਖਾਈ ਹਾਰਕੇ, ਘਰ ਤ੍ਰਿਅਨੇ ਦੇਣ ਸੁਆਣੀਆਂ।
ਆ ਗਏ ਵਿਚ ਪੰਜਾਬ ਦੇ, ਅੰਗਰੇਜ਼ਾਂ ਮਲੀਆਂ ਛਾਉਣੀਆਂ।
ਵਿਚ ਗੁਲਾਮੀ ਸੁੱਤੀਆਂ ਤੇਗਾਂ ਵੈਰੀ ਦਲਖਾਣੀਆਂ।

☐ ☐

## ਗੁਲਾਮੀ ਦੀ ਲਾਹਣਤ

ਪੱਕੀਆਂ ਕਰ ਪੰਜਾਬ ਵਿਚ ਅੰਗਰੇਜ਼ ਛਾਉਣੀਆਂ ਪਾ ਰਹੇ।
ਕਈ ਗੱਲਾਂ ਕਰ ਬੇਢੰਗੀਆਂ ਗੈਰਤ ਨੂੰ ਚੋਭਾਂ ਲਾ ਰਹੇ।
ਉਨ੍ਹਾਂ ਮੁੜੀਆਂ ਗਲੀਂ ਗੁਲਾਮੀਆਂ ਤੇ ਆਪਣਾ ਰੋਅਬ ਜਮਾ ਰਹੇ।
ਗੈਰਤ ਧਰਮ—ਪੰਜਾਬੀਅਤ ਸਭ ਜ਼ੋਰਾਂ ਨਾਲ ਦਬਾ ਰਹੇ।
ਹੋਂਦਾਂ ਦੇ ਸੰਘਰਸ਼ ਹੀ ਇਤਿਹਾਸਾਂ ਤਾਈਂ ਭੁਆ ਰਹੇ।



## ਪੰਜਾਬ ਦਸ਼ਾ

ਵਿੱਚ ਪੰਜਾਬ ਫਰੰਗੀਆਂ ਲਏ ਪੈਰ ਪਸਾਰ।
ਬੇਹਿਸ ਹੋਈ ਪੰਜਾਬੀਅਤ ਸਗਲਾ ਕਿਰਦਾਰ।
ਬੇ ਹਰਕਤ ਹੋ ਬੈਠ ਗਏ ਸੱਭੇ ਲੱਤ ਮਾਰ।
ਸਿੱਖੀ ਕਦਰਾਂ ਕੀਮਤਾਂ ਵਿਚ ਆਇਆ ਨਿਘਾਰ।
ਮਨਮੱਤ ਹੁੱਲੜ ਮੱਚਿਆ ਸੀ ਆਪ ਮੁਹਾਰ।
ਗੁਰਬਾਣੀ ਦੀ ਸੂਝ ਨਾ ਭੁੱਲੇ ਤੱਤ ਸਾਰ।
ਬਿਪਰਨ ਰੀਤ ਕੁਰੀਤ ਦਾ ਹੋਇਆ ਪਾਸਾਰ।
ਹੋ ਗਈ ਸਿੱਖੀ ਪਤਿਤ ਸੀ ਕਈ ਲੱਖ ਹਜ਼ਾਰ।
ਵਿਚ ਮਹੰਤਾਂ ਫੈਲਿਆ ਸੀ ਭ੍ਰਿਸ਼ਟਾਚਾਰ।
ਬਣ ਗਏ ਰਾਜ ਅਜੰਸੀਆਂ ਪਿੱਠੂ ਸਰਕਾਰ।
ਧਰਮ ਈਸਾਈ ਮਿਸ਼ਨ ਦਾ ਵਧਿਆ ਪਰਚਾਰ।



## ਸਮਾਜਿਕ ਬੁਰਾਈਆਂ

ਧੀਆਂ ਜੰਮਦੀਆਂ ਤਾਈਂ ਸੀ ਦਿੰਦੇ ਮਾਰ।
ਲੜਕੀਆਂ ਦਾ ਮੁੱਲ ਵੱਟਣਾ ਸੀ ਰੀਤ ਵਿਹਾਰ।
ਵਿਧਵਾ ਲਈ ਸਮਾਜ ਵਿਚ ਜੀਵਨ ਅੰਧਿਆਰ।
ਬਾਲ ਵਿਆਹ ਦੀ ਰੀਤ ਵੀ ਬਹੁ ਕਰੇ ਖੁਆਰ।
ਮਨੋਂ ਰੋਗ ਪਰਛਾਈਆਂ ਦੇ ਲੋਕ ਸ਼ਿਕਾਰ।
ਮੜ੍ਹੀ ਮਸਾਣਾਂ ਪੂਜਦੇ, ਤੇ ਗੋਰ ਮਜ਼ਾਰ।



## ਸਾਮਰਾਜੀ ਨੀਤੀ

"ਰਾਜ ਸੱਤਾ ਹਰ ਆਪਣਾ ਘੜਦੀ ਸਭਿਆਚਾਰ,
ਲੰਮੀ ਉਮਰਾ ਓਸ ਦੀ ਜਿਸ ਦਾ ਜਨ ਆਧਾਰ।"

ਗਊ ਰੱਖਿਆ ਪਰਵਾਨ ਸੀ ਵਿਚ ਸਭਿਆਚਾਰ।
ਗਊ ਕਸ਼ੀ ਦੀ ਆਗਿਆ ਦਿੱਤੀ ਸਰਕਾਰ।
ਮਨੋ ਅਜ਼ਾਦੀ ਭਾਵ ਤੇ ਦਿੱਤੀ ਸੱਟ ਮਾਰ।
ਬੁੱਚੜਖਾਨੇ ਖੁੱਲ ਗਏ, ਹੋਈ ਭਰਮਾਰ।
ਜਬਤ ਕਰੇ ਪੰਜਾਬੀਆ ਦੇ ਕੁੱਲ ਹਥਿਆਰ।
ਚਿੰਨ ਆਜ਼ਾਦੀ ਜ਼ਬਤ ਹੋਈ ਅਣਖੀ ਤਲਵਾਰ।
ਚਾਲੂ ਹੋਈਆਂ ਗੱਡੀਆਂ ਨਾਲ ਡਾਕ ਤੇ ਤਾਰ।
ਵਰਤੋਂ ਮਾਲ ਵਲਾਇਤ ਦਾ ਹੁੰਦਾ ਪਰਚਾਰ।

□ □

## ਭੈਣੀ ਸਾਹਿਬ ਵਿਚ ਚਿੰਤਨ

### (1855—57)

ਹੋਇਆ ਗੁਲਾਮ ਅੰਗਰੇਜ਼ ਦਾ ਸਾਰਾ ਹਿੰਦੋਸਤਾਨ।
ਸਿੱਖੀ ਵਿਚ ਨਿਘਾਰ ਅਤੇ ਗਈ ਪੰਜਾਬੀ ਸ਼ਾਨ।
ਕਿਵੇਂ ਪ੍ਰਾਪਤ ਹੋਊ ਗੌਰਵ ਤੇ ਸਨਮਾਨ।
ਕਰਦੇ ਬਾਬਾ ਰਾਮ ਸਿੰਘ ਚਿੰਤਨ ਅੰਤਰਧਿਆਨ।

□ □

## ਸਿਮਰਨ—ਚਿੰਤਨ

"ਕੇਂਦਰ ਅਨੁਭਵ ਨਾਮ ਦਾ ਦ੍ਰਿੜ ਹੋਏ ਵਿਸ਼ਵਾਸ,
ਜਿਨ੍ਹਾਂ ਕੀਤੀ ਸਾਧਨਾ ਸਿਰਜ ਦਿੱਤਾ ਇਤਿਹਾਸ।"

ਜਪੁਜੀ ਜਾਪ ਤੇ ਰਹਿਰਾਸ ਅਤੇ ਆਸਾ ਦੀਵਾਰ।
ਚੌਪਈ ਅਤੇ ਸਵੱਯੇ ਨਾਲ ਚੰਡੀ ਦੀ ਵਾਰ।
ਗੁਰਬਾਣੀ ਨਿੱਤ ਨੇਮ ਸੀ. ਨਿਰਾਪ੍ਰਤੀ ਦੀ ਕਾਰ।
ਨਾਮ ਸ਼ਬਦ ਦਾ ਆਸਰਾ ਵਿਚ ਗ੍ਰਹਿਸਥ ਵਿਹਾਰ।

□ □

## ਸੰਘਰਸ਼ ਚਿੰਤਨ

**"ਵਿੱਢਣਾ ਹੀ ਸੰਘਰਸ਼ ਨੂੰ, ਹੁੰਦਾ ਬਹੁਤ ਮਹਾਨ,**
**ਜਿੱਤ ਹਾਰ ਪਰਛਾਈਆਂ ਜਿਉਂ ਬੱਦਲ ਆਸਮਾਨ।"**

ਪਦਮ ਆਸਣ ਵਿਚ ਬੈਠਿਆਂ ਅਤੇ ਸਮਾਧੀ ਮਾਰ।
ਕੀਤਾ ਆਤਮ ਚਿੰਤਨ ਦੀਰਘ ਸੋਚ ਵਿਚਾਰ।
ਸੋਚਣ ਰਾਹ ਸੰਘਰਸ਼ ਦਾ, ਹੋਊ ਕਿਵੇਂ ਸੁਧਾਰ।
ਚਾਹੀਦੇ ਹਰ ਸੰਘਰਸ਼ ਲਈ, ਨੈਤਿਕਤਾ ਆਧਾਰ।
ਸੱਚਾ ਸੁੱਚਾ ਜੀਵਨ, ਸੱਚਾ ਹੀ ਵਿਵਹਾਰ।
ਸੱਚ ਸੁੱਚ ਗੁਰਬਾਣੀ, ਦੇਸ਼ ਧਰਮ ਨਾਲ ਪਿਆਰ।
ਜਨ ਸ਼ਕਤੀ ਹੀ ਹੋਵੰਦਾ ਸ਼ਕਤੀਵਾਰ ਹਥਿਆਰ।

□ □

## ਸੰਘਰਸ਼ ਰੂਪ

ਸੋਚਿਆ ਰਾਹ ਸੰਘਰਸ਼ ਦਾ ਅਤੇ ਸੰਘਰਸ਼ ਨੁਹਾਰ।
ਅਨੁਭਵ ਵਿਚ ਸਮੋਇਆ ਤੱਤ ਸੱਤ ਇਕ ਸਾਰ।
ਜਪੁਜੀ ਦੇ ਸੰਗ ਚੰਡੀ ਲੀਲਾ ਸਿਰਜਣਹਾਰ।
ਭਗਤੀ-ਸ਼ਕਤੀ ਵਰਤਦੀ ਕੁਦਰਤ ਪਾਰਾਵਾਰ।

□ □

## ਅੰਮ੍ਰਿਤ ਸੰਚਾਰ

**(12 ਅਪ੍ਰੈਲ, ਵਿਸਾਖੀ 1857)**

ਅਠਾਰਾਂ ਸੌ ਸਤਵੰਜਾਂ ਦਿਹੁੰ ਵਿਸਾਖੀ ਵਾਰ।
ਜੁੜਿਆ ਭੈਣੀ ਸਾਹਿਬ ਵਿਚ ਸੰਗਤ ਦਾ ਦਰਬਾਰ।
ਖੰਡੇ ਬਾਟੇ ਵਾਲਾ, ਅੰਮ੍ਰਿਤ ਕੀਤਾ ਤਿਆਰ।
ਕੀਤੀ ਮੁੜ ਸੁਰਜੀਤੀ ਕਰ ਅੰਮ੍ਰਿਤ ਸੰਚਾਰ।
ਪਿੱਛੋਂ ਉਨ੍ਹਾਂ ਆਰੰਭਿਆ ਨਿਯਮਬੱਧ ਪਰਚਾਰ।

□ □

## ਨਾਮ

ਸਰਬ ਵਿਆਪਕ ਨਾਮ ਹੈ ਜਿਸਦਾ ਕੁੱਲ ਪਾਸਾਰ।
ਕੇਂਦਰ ਬਿੰਦੂ ਨਾਮ ਹੈ ਜਿਸ ਤੋਂ ਸਗਲ ਆਕਾਰ।
ਸਰਗੁਣ ਨਿਰਗੁਣ ਨਾਮ ਹੈ। ਭੇਦ ਅਭੇਦ ਅਪਾਰ।
ਚੇਤਨ ਸ਼ਕਤੀ ਨਾਮ ਹੈ ਜੋ ਹੈ ਸਿਰਜਣਹਾਰ।
ਨਾਮ ਨਾਉਂ ਹੈ ਪਰਮਸੱਚ ਕੁੱਲ ਬ੍ਰਹਿਮੰਡ ਆਧਾਰ।
ਨਾਮ ਹੈ ਨਾਉਂ ਅਨਾਮ ਦਾ, ਜੋ ਸਦ ਹੀ ਇਕਸਾਰ।
ਪਰਮ ਸੱਚ ਦਾ ਨਿਯਮ ਹੈ ਨਾਮ ਰੂਪ ਆਧਾਰ।
ਰੂਪ ਪਦਾਰਥ ਬਦਲਦਾ, ਸਦ ਹੀ ਬਾਰੰਬਾਰ।
ਐਪਰ ਇਸ ਨੂੰ ਪਰਮ ਸੱਚ ਨਾਮ ਚਲਾਵਣਹਾਰ।
ਪਰਮ ਸੱਚ ਹੀ ਨਾਮ ਹੈ, ਹੁਕਮ ਜੋ ਪਾਰਾਵਾਰ।
ਘੋਲ ਪਦਾਰਥਵਾਦ ਵਿਚ ਗਤੀਵਾਨ ਸੰਸਾਰ।
ਜਾਬਰ ਜਬਰ ਕਹਾਣੀਆਂ ਮੁੱਢ ਕਦੀਮੀ ਕਾਰ।
ਇਹ ਦੁਨੀਆਂ ਦੀ ਰੀਤ ਹੈ ਚਲਦੀਆਂ ਚੱਲਣਹਾਰ।
ਨਾਮ ਭੇਤ ਬ੍ਰਹਿਮੰਡ ਦਾ ਜਿਸ ਕਿਸੇ ਲਿਆ ਧਾਰ।
ਮਾਨਵ ਹਿੱਤ ਉਸ ਪੂਰਿਆ ਸਮਝ ਨਾਮ ਤੱਤਸਾਰ।



## ਨਾਮ—ਹੁਕਮ

ਕੁਦਰਤ ਸਾਰੀ ਨਾਮ ਦਾ ਹੈ ਜਾਮਾ ਪਾਇਆ।
ਪ੍ਰਕਿਰਤੀ ਬ੍ਰਹਿਮੰਡ ਹੈ ਸਭ ਉਸ ਦੀ ਛਾਇਆ।
ਕਣ ਕਣ ਦੇ ਵਿਚ ਨਾਮ ਦਾ ਹੈ ਤੇਜ ਸਮਾਇਆ।
ਉੱਤੇ ਕਾਰਨ ਕਰਨ ਦੇ ਨਾਉਂ (ਹੁਕਮ ਬਣਾਇਆ।



## ਸੰਘਰਸ਼ ਪਰਚਾਰ ਆਰੰਭ

"ਲੋਕ ਇਕੱਠ ਦੀਵਾਨ ਹੀ ਸਾਧਨ ਹੈ ਪਰਚਾਰ,
ਹੋਣ ਨਾ ਜਦੋਂ ਸਮਾਜ ਵਿਚ ਖਾਸ ਪ੍ਰੈਸ ਸੰਚਾਰ।"

ਭੈਣੀ ਕੇਂਦਰ ਬਣ ਗਿਆ ਛੋਹਿਆ ਕੰਮ ਮਹਾਨ।
ਸੰਗਤ ਗਿਣਤੀ ਵਧ ਰਹੀ, ਘੱਤ ਵਹੀਰਾਂ ਆਣ।
ਹੋਈਆਂ ਕਈ ਉਸਾਰੀਆਂ ਤੇ ਲੰਗਰ ਅਸਥਾਨ।
ਵਿਚ ਤਬੇਲਾ ਬਣ ਗਿਆ, ਦਿਸਦਾ ਆਲੀਸ਼ਾਨ।
ਘੋੜੇ ਚੀਨੇ ਲਾਲ ਬਹੁ, ਸੁੰਦਰ ਖੜੇ ਸੁਹਾਣ।
ਪਿੰਡਾਂ ਦੇ ਵਿਚ ਜਾਇਕੇ ਕੀਤੇ ਸ਼ੁਰੂ ਦੀਵਾਨ।
ਸੰਗਤ ਤਾਈਂ ਦੱਸਦੇ ਰਹਿਣੀ ਰਹਿਤ ਵਿਧਾਨ।
ਨਾਮਧਾਰੀ ਇਉਂ ਰੱਖਦੇ ਵੱਖਰੀ ਹੀ ਪਹਿਚਾਣ।



## ਨਾਮਧਾਰੀ ਸਿੱਖ ਰਹਿਤ

"ਨੈਤਿਕ ਕਦਰਾਂ ਕੀਮਤਾਂ ਖਿਆਲਾਂ ਦੀ ਟਕਸਾਲ,
ਜੀਵਨ ਸ਼ੈਲੀ ਬਦਲਦੀ ਦਏ ਸ਼ਖਸੀਅਤਾਂ ਢਾਲ।

ਨਾਮਧਾਰੀ ਸਿੰਘ ਉੱਠਦੇ ਸੀ ਤੜਕੇਸਾਰ।
ਸਣ ਕੇਸੀਂ ਇਸ਼ਨਾਨ ਕਰ ਫਿਰ ਹੋਵਣ ਤਿਆਰ।
ਗਾਉਂਦੇ ਚੜ੍ਹਦੀ ਕਲਾ ਵਿਚ ਆਸਾ ਦੀ ਵਾਰ।
ਨਿੱਤ ਨੇਮ ਦੀਆਂ ਬਾਣੀਆਂ ਵਿਚ ਨਾਮ ਖੁਮਾਰ।
ਬਾਣੀ ਦਸਮ ਗ੍ਰੰਥ ਤੇ ਚੰਡੀ ਦੀ ਵਾਰ।
ਗੁਰਬਾਣੀ ਗੁਰੂ ਗ੍ਰੰਥ ਵਿਚ ਰਹਿੰਦੇ ਸਰਸ਼ਾਰ।
ਪੂਜਾ ਇਕ ਅਕਾਲ ਦੀ ਜੋ 'ਪਰਵਰਦਗਾਰ।
ਬਸਤਰ ਚਿੱਟੇ ਪਹਿਨਦੇ, ਸਿੱਧੀ ਦਸਤਾਰ।
ਮਾਲਾ ਸਭਨਾਂ ਰੱਖਣੀ ਤੇ ਪੰਜ ਕਕਾਰ।
ਨਾਲ ਸਦਾ ਜੰਗ ਰੱਖਣਾ, ਵਾਧੂ ਹਥਿਆਰ।
ਮੰਨਦੇ ਘਿਰਣਾ ਯੋਗ ਸੀ, ਸਭ ਪਸ਼ੂ ਸੰਘਾਰ।
ਨਸ਼ਿਆਂ ਤਾਈਂ ਸਮਝਦੇ, ਆਚਰਨ ਨਿਘਾਰ।
ਸ਼ਾਕਾਹਾਰੀ ਕੂਕਿਆਂ ਭੋਜਨ ਆਹਾਰ।
ਸੁੱਚਮ ਅਤੇ ਸੋਧ ਦਾ ਸੀ ਸਭਿਆਚਾਰ।



## ਲਹਿਰ ਸੰਗਠਨ

"ਨਿਯਮਬੱਧ ਸੰਗਠਨ ਨਾਲ ਬਣਦੀ ਜਨਤਕ ਲਹਿਰ,
ਵੇਖ ਜਿਹਨੂੰ ਹਨ ਸਹਿਮਦੇ ਜ਼ੁਲਮ ਜਬਰ ਦੇ ਕਹਿਰ।"

ਛੋਹਿਆ ਬਾਬਾ ਰਾਮ ਸਿੰਘ ਤਿੱਖਾ ਪਰਚਾਰ।
ਥਾਪੇ ਕੁੱਲ ਪੰਜਾਬ ਵਿਚ ਮੁੱਖ ਸੇਵਾਦਾਰ।
ਜ਼ਿਲੇਵਾਰ ਤਹਿਸੀਲ ਤੱਕ ਕੀਤਾ ਵਿਸਥਾਰ।
ਪਿੰਡਾਂ ਵਿਚ ਪਰਚਾਰਕ ਤੇ ਵਿਆਖਿਆਕਾਰ।
ਰਹਿੰਦੇ ਤਤਪਰ ਮਿਸ਼ਨ ਹਿੱਤ ਹਰ ਸਮੇਂ ਤਿਆਰ।

## ਪਰਚਾਰ

ਘੋੜਿਆਂ ਤੇ ਅਸਵਾਰ ਹੋ ਨਾਮਧਾਰੀ ਸਿੰਘ ਜਾਣ।
ਕਈ ਮਸਤਾਨੇ ਵਜਦ ਵਿਚ ਪੈਦਲ ਚਾਲੇ ਪਾਣ।
ਚੀਨੇ ਤੇ ਅਸਵਾਰ ਹੋ ਆਪੂੰ ਸਤਿਗੁਰ ਜਾਣ।
ਚੀਨੀ ਵਾਲਾ ਪਾਤਸ਼ਾਹ ਲੋਕੀ ਆਖ ਸੁਣਾਣ।
ਸਾਥੀ ਬਹੁਤੇ ਫੌਜ ਦੇ ਬਣ ਗਏ ਸ਼ਰਧਾਵਾਨ।
ਅਣਖ ਆਜ਼ਾਦੀ ਵਾਸਤੇ ਹੋਣ ਲਈ ਕੁਰਬਾਨ।

## ਪਰਚਾਰ ਘੇਰਾ

**"ਛਲ ਰਹਿਤ ਤੇ ਕਪਟ ਰਹਿਤ ਹੁੰਦੀ ਖਾਸ ਆਵਾਜ਼,**
**ਜਿਸ ਦੀ ਵਾਂਗ ਉਕਾਬ ਦੇ ਬਣ ਜਾਂਦੀ ਪਰਵਾਜ਼।"**

ਵਿਚ ਦੁਆਬੇ ਮਾਲਵੇ ਤੇ ਮਾਝੇ ਵਿਚਕਾਰ।
ਅੱਗੇ ਲੰਘ ਚਨਾਬ ਤੋਂ ਵਲਿਆ ਪੋਠੋਹਾਰ।
ਜਥੇ ਕੀਰਤਨੀ ਬਣ ਗਏ ਕਰਨੇ ਲਈ ਪਰਚਾਰ।
ਵੱਡੇ ਪਿੰਡੀਂ ਜਾਵੰਦੇ, ਚੜ੍ਹਿਆ ਜੋਸ਼ ਖੁਮਾਰ।
ਵੱਜਣ ਛੈਣੇ ਢੋਲਕੀ ਖੜਤਾਲਾਂ ਖੜਕਾਰ।
ਵਿਚ ਦੀਵਾਨਾਂ ਗੂੰਜਦੀ ਨਾਮ ਸ਼ਬਦ ਗੁੰਜਾਰ।
ਮੜ੍ਹੀ ਮਸਾਣਾਂ ਭੰਡਦੇ ਕਬਰਾਂ ਗੋਰ ਮਜਾਰ।
ਕਹਿੰਦੇ ਪੂਜਾ ਇਨ੍ਹਾਂ ਦੀ ਭਰਮ ਭੂਤ ਤ੍ਰਿਸਕਾਰ।
ਲਓ ਆਸਰਾ ਨਾਮ ਦਾ ਮਨ ਤੋਂ ਲਾਹੋ ਭਾਰ।
ਕੂਕੇ ਗਾਉਂਦੇ ਵਜੱਦ ਵਿਚ ਬਾਹਾਂ ਤਾਈਂ ਉਲਾਰ।
"ਕੱਛੇ ਡੰਲ ਤੇ ਵਾਹਿਗੁਰੂ ਬੋਲੀਂ ਬਣ ਜਾਈਂ ਨਾਮਧਾਰੀਆ"
"ਉਹ ਘਰ ਕੂਕਿਆਂ ਦਾ ਜਿੱਥੇ ਛੈਣੇ ਢੋਲਕੀ ਖੜਕੇ"
"ਮੇਰੇ ਛੈਣਿਆਂ ਚੋਂ ਹਰਿ ਹਰਿ ਬੋਲੇ ਢੋਲਕੀ ਚੋਂ ਰਾਮ ਬੋਲਦਾ"
"ਥਾਲੀ ਭੰਨ ਕੇ ਬਣਾ ਲਏ ਛੈਣੇ ਵਈ ਬੱਲੇ ਇਨ੍ਹਾਂ ਕੂਕਿਆਂ ਨੇ"



## ਦੀਵਾਨਾਂ ਵਿਚ

ਪਿੰਡਾਂ ਵਿਚ ਨਾਮਧਾਰੀਏ ਦੀਵਾਨ ਲਗਾਉਂਦੇ।
ਸਿਰੀ ਬਾਬਾ ਜੀ ਜਾਇਕੇ ਆਪ ਬਚਨ ਅਲਾਉਂਦੇ।
ਨਾਮ ਸ਼ਬਦ ਦੀ ਵਿਆਖਿਆ ਤੇ ਤੱਤ ਸਮਝਾਉਂਦੇ।
ਪਾਠ ਚੰਡੀ ਦੀ ਵਾਰ ਦਾ, ਨਿੱਤ ਨੇਮ ਬਣਾਉਂਦੇ।
ਸੁਚੱਮ ਸੋਧ ਤੇ ਸਦਾਚਾਰ ਸੱਭ ਦ੍ਰਿੜ ਕਰਵਾਉਂਦੇ।
ਸੰਖਿਆ ਸੰਗਤ ਕੂਕਿਆਂ ਦੀ ਜਾਣ ਵਧਾਉਂਦੇ।
ਵਿਚ ਦੀਵਾਨਾਂ ਕੂਕੇ ਇਉਂ ਧੁੰਮਾਂ ਪਾਉਂਦੇ।
ਬੰਨ ਜੋਟੀਆਂ ਢੋਲਕੀ ਸੰਗ ਸ਼ਬਦ ਗੁੰਜਾਉਂਦੇ।
"ਪਹਿਲਾਂ ਮਾਰੋਂ ਪੀਰ ਬੰਨੇ ਫਿਰ ਲਓ ਸੁਲਤਾਨਾ।
ਮੜ੍ਹੀ ਮਸਾਣੀ ਢਾਹ ਕੇ ਕਰ ਦਿਓ ਮਦਾਨਾ।
ਸੁੰਨਤ ਕੋਈ ਨਾ ਕਰ ਸਕੇ, ਕੰਬਣ ਤੁਰਕਾਨਾ।
ਉਮੱਤ ਸਭੀ ਮੁਹੰਮਦੀ ਖਪ ਜਾਏ ਜਹਾਨਾ।
ਭੈਣੀ ਸਤਿਗੁਰ ਜਾਗਿਆ ਹੋਰ ਕੂੜ ਜਹਾਨਾ।"



## ਸਮਾਜਕ ਬੁਰਾਈਆਂ ਵਿਰੁੱਧ ਪਰਚਾਰ

"ਬਣਦੇ ਢਹਿੰਦੇ ਰਹਿੰਦੇ ਰੀਤੀ ਅਤੇ ਰਵਾਜ,
ਨਵਾਂ ਨਰੋਆ ਰਹੇ ਜੋ ਓਹੀ ਸਫਲ ਸਮਾਜ।"

ਕਰਨੇ ਲਈ ਸੁਧਾਂਰ ਖਾਸ ਕੀਤਾ ਪਰਚਾਰ।
ਬਾਲ ਵਿਆਹ ਨੂੰ ਭੰਡਿਆ ਪਾਈ ਤ੍ਰਿਸਕਾਰ।
ਲੜਕੀਆਂ ਤਾਈਂ ਸਮਾਜ ਵਿਚ ਦਿੱਤਾ ਸਤਿਕਾਰ।
ਜੰਮਦੀਆਂ ਨੂੰ ਜੋ ਮਾਰਦੇ, ਵੱਡੇ ਗੁਨਾਹਗਾਰ।
ਵਿਧਵਾਵਾਂ ਦੀ ਜ਼ਿੰਦਗੀ ਨਾ ਹੋਏ ਖੁਆਰ।
ਨਾਹੀਂ ਜਾਵਣ ਸਮਝੀਆਂ ਧਰਤੀ ਤੇ ਭਾਰ।
ਕੁੜੀਆਂ ਦੇ ਮੁੱਲ ਵੱਟਣਾ ਕੂੜਾ ਕਿਰਦਾਰ।
ਗਰਕ ਕੀਤਾ ਹੈ ਦਾਜ ਨੇ ਇਹ ਸਭਿਆਚਾਰ।
ਹੱਕ ਪਰਾਇਆ ਧਰਮ ਨੂੰ ਨਾਹੀਂ ਸਵੀਕਾਰ।
ਸੁੱਚਮ ਸੱਚ ਤੇ ਸੋਧ ਦਾ ਹੋਏ ਸ਼ਿਸ਼ਟਾਚਾਰ।
ਲੈਣਾ ਨਹੀਂ ਵਿਆਜ ਹੈ ਵਿਚ ਕਰਜ਼ ਵਿਹਾਰ।
ਰਖਿਆ ਗਊ ਗਰੀਬ ਦੀ ਹੈ ਉੱਤਮ ਕਾਰ।



## ਹਰਿਦਵਾਰ ਪਾਸੇ ਪਰਚਾਰ ਫੇਰੀ

ਨੂਰੀ ਬਾਬੇ ਸੋਚਿਆ ਜਾਣਾ ਹਰੀਦੁਆਰ।
ਲੋਕਾਂ ਦੇ ਵਿਚ ਜਾਇਕੇ ਦੱਸਣਾ ਮਿਸ਼ਨ ਨਿਖਾਰ।
ਸੰਗੀ ਸਾਥੀ ਨਾਲ ਲਏ ਬਹੁਤੇ ਸੇਵਾਦਾਰ।
ਸ਼ਬਦ ਚੌਂਕੀਆਂ ਲਾਉਣ ਲਈ ਕਥਾ ਵਿਆਖਿਆਕਾਰ।
ਅੰਦਰ ਚਿੱਟੇ ਬਾਣਿਆਂ ਤੇ ਚਿੱਟੀ ਦਸਤਾਰ।
ਸਾਬਤ ਸੂਰਤ ਕੂਕਿਆਂ ਧਾਰੇ ਪੰਜ ਕਕਾਰ।
ਚੰਗਾ ਬਣਿਆ ਕਾਫਲਾ ਮਾਣ ਮੱਤਾ ਠਾਠਦਾਰ।
ਚੱਲ ਪਏ ਲਾਉਂਦੇ ਚੌਂਕੀਆਂ ਪਿੰਡੀਂ ਵਾਰੋ ਵਾਰ।
ਨਾਲ ਢੋਲਕੀ ਛੈਣਿਆਂ ਅੰਬਰ ਪਈ ਗੂੰਜਾਰ।
ਖੰਨੇ ਅਤੇ ਅੰਬਾਲਿਓਂ ਸਹਾਰਨਪੁਰ ਵਿਚਕਾਰ।
ਮਿਸ਼ਨ ਤਾਈਂ ਪਰਚਾਰਦੇ ਪੁੱਜੇ ਹਰੀਦੁਆਰ।



## ਨਿਰਮਲੇ ਸਾਧੂਆਂ ਨੂੰ ਤਾੜਨਾ

"ਜੋ ਮਨ ਵਿਚ ਸਤਿਕਾਰ ਹੈ ਅਸਲੋਂ ਉਹ ਸਤਿਕਾਰ,
ਰੱਖਦੀ ਥਾਂਹ ਸੁਹਿਰਦਤਾ ਅੰਦਰ, ਸ਼ਿਸ਼ਟਾਚਾਰ।

ਵੇਖੇ ਸਾਧੂ ਨਿਰਮਲੇ, ਕਰਨ ਮਸੰਦੀਕਾਰ।
ਉਤੋਂ ਜਾਪਣ ਨਿਰਮਲੇ, ਵਿਚੋਂ ਮਨ ਅੰਧਿਆਰ।
ਗੁਰੂ ਗ੍ਰੰਥ ਪ੍ਰਕਾਸ਼ਿਆ ਪਰ ਨਹੀਂ ਸਤਿਕਾਰ।
ਭਟ ਚੜ੍ਹਾਵਾ ਖਾਣ ਲਈ ਜਾਣਿਆ ਸਿਰਫ ਆਧਾਰ।
ਗਿਰਦੇ ਗੋਹਾ ਗੰਦਗੀ ਲੱਗੇ ਢੇਰ ਅੰਬਾਰ।
ਬਾਬਾ ਜੀ ਹੱਥੀਂ ਆਪਣੀ ਬੁਹਕਰ ਕੀਤਾ ਤਿਆਰ।
ਢੇਰ ਗੰਦਗੀ ਚੁੱਕ ਕੇ, ਸੱਭੇ ਸੁੱਟੇ ਬਾਹਰ।
ਸਾਧਾਂ ਤਾਈਂ ਤਾੜਿਆ ਕਰਨੇ ਲਈ ਸਤਿਕਾਰ।

□ □

## ਇਸਤਰੀਆਂ ਨੂੰ ਅੰਮ੍ਰਿਤ ਛਕਾਉਣਾ

(1 ਜੂਨ, 1863)

"ਜੋ ਨਵ-ਲੀਹਾਂ ਸਿਰਜਦੇ ਹੁੰਦੇ ਉਹ ਦਲੇਰ,
ਸਹਿਜੇ ਸਹਿਜੇ ਜਗਤ ਨੂੰ ਚਾਨਣ ਹੁੰਦਾ ਫੇਰ।"

ਇਕ ਦਿਨ ਪਿੰਡ ਸਿਆੜ ਵਿਚ, ਆ ਡੇਰਾ ਲਾਇਆ।
ਅੰਮ੍ਰਿਤ ਦੇ ਇਤਿਹਾਸ ਵਿਚ ਨਵ-ਪੰਧ ਦਰਸਾਇਆ।
ਪਹਿਲੀ ਵਾਰ ਇਤਿਹਾਸ ਵਿਚ ਇਉਂ ਗਿਆ ਛਕਾਇਆ।
ਪਾਵਨ ਅੰਮ੍ਰਿਤ ਬੀਬੀਆਂ ਨੂੰ ਪਾਨ ਕਰਾਇਆ।
ਉਹਨਾਂ ਵਿਚ ਕਕਾਰਾਂ ਦਾ ਪ੍ਰਵੇਸ਼ ਕਰਾਇਆ।
ਸੂਖਮ ਸਾਦਾ ਜ਼ਿੰਦਗੀ ਸੰਕਲਪ ਦ੍ਰਿੜਾਇਆ।

□ □

## ਆਨੰਦ ਕਾਰਜ ਦੀ ਨਵੀਂ ਲੀਹ ਤੋਰਨੀ

(3 ਜੂਨ, 1863)

ਜ਼ਿਲਾ ਫੀਰੋਜ਼ਪੁਰ ਅੰਦਰੇ, ਖੋਟੇ ਨਾਉਂ ਦਾ ਗ੍ਰਾਮ।
ਇਕ ਵਿਲੱਖਣ ਰੀਤ ਵਿਚ ਉਸ ਦਾ ਉੱਘਾ ਨਾਮ।
ਭੇਜੇ ਬਾਬਾ, ਰਾਮ ਸਿੰਘ ਦੂਰ ਨੇੜੇ ਪੈਗਾਮ।
ਪੁੱਜੀ ਖੋਟੇ ਪਿੰਡ ਵਿਚ ਸੰਗਤ ਕੁੱਲ ਤਮਾਮ।
ਆਨੰਦ ਕਾਰਜ ਦੀ ਰਸਮ ਹੋਉ ਘਟ ਖਰਚੇ ਬਿਨ ਦਾਮ।

□ □

## ਸਮਾਗਮ

ਸੱਦੇ ਭੇਜੇ ਸੰਗਤਾਂ, ਪੁੱਜੇ ਹੁੰਮ ਹੁੰਮਾ।
ਖੁੱਲ੍ਹੇ ਵਿਚ ਮੈਦਾਨ ਦੇ ਲਿਆ ਦੀਵਾਨ ਸਜਾ।
ਮੇਲੇ ਵਾਂਗੂ ਢੁੱਕਿਆ ਹੜ੍ਹ ਲੋਕਾਂ ਦਾ ਆ।
ਕੀਤਾ ਕੀਰਤਨ ਕੂਕਿਆਂ ਛਹਿਬਰ ਦਿੱਤੀ ਲਾ।



## ਆਨੰਦ ਕਾਰਜ ਦੀ ਨਵੀਂ ਲੀਹ

ਚੜ੍ਹ ਪ੍ਰਭਾਤੀ ਤਾਰਿਆਂ ਦਿੱਤਾ ਸੰਦੇਸ਼ ਪੁਜਾ।
ਚਾਨਣ ਵੰਡੇ ਖੁਸ਼ੀ ਦਾ ਨੰਵ ਜੀਵਨ ਉਤਸ਼ਾਹ।
ਸੂਰਜ ਪੂਰਬ ਪਾਸਿਓਂ ਦਿੱਤਾ ਦਰਸ ਦਿਖਾ।
ਦਏ ਸੁਨੇਹਾ ਹੋਂਦ ਦਾ, ਜੱਗ ਤਾਈਂ ਰੁਸ਼ਨਾ।
ਸਰਘੀ ਵੇਲੇ ਪੌਣ ਨੂੰ, ਕੋਈ ਅਲੌਕਿਕ ਚਾਅ।
ਮਸਤੀ ਦੇ ਵਿੱਚ ਰੁਮਕਦੀ, ਖੇੜਾ ਵੰਡ ਵੰਡਾ।
ਭੋਗ ਆਸਾ ਦੀ ਵਾਰ ਦਾ, ਪ੍ਰਾਤਾ ਕਾਲ ਪਿਆ।
ਪਿੱਛੋਂ ਗਿਆ ਆਰੰਭਿਆ, ਆਨੰਦ ਕਾਰਜ ਦਾ ਵਿਆਹ।
ਲਾਵਾਂ ਗੁਰੂ ਗ੍ਰੰਥ ਨਾਲ ਸਿਰਜਿਆਂ ਵੱਖਰਾ ਰਾਹ।
ਖਰਚਾ ਦਾਜ ਦਹੇਜ ਸਭ ਦਿੱਤਾ ਬੰਦ ਕਰਾ।
ਸਵਾ ਰੁਪਿਆ ਅਰਦਾਸ ਨਾਲ ਪੂਰਨ ਕਾਜ ਹੋਇਆ।
ਸੰਗਤਾਂ ਨਾਲ ਜੈਕਾਰਿਆਂ ਦਿੱਤਾ ਅਰਸ਼ ਗੂੰਜਾ।
ਆਨੰਦ ਕਾਰਜ ਨਵ ਰੀਤ ਦਾ ਦਿੱਤਾ ਪੰਧ ਦਰਸਾ।
ਰੂੜ੍ਹੀਵਾਦ ਵਿਰੋਧ ਦੀ ਕੀਤੀ ਨਾ ਪਰਵਾਹ।



## ਲਹਿਰ ਵਿਕਾਸ

ਬੀਜ ਬਿਰਛ ਦਾ ਜੰਮ ਕੇ, ਸਹਿਜੇ ਕਰੇ ਵਿਕਾਸ।
ਫੁੱਟਣ ਡਾਹਲੇ ਟਹਿਣੀਆਂ, ਖਾਸ ਸਮੇਂ ਤੇ ਖਾਸ।
ਲਹਿਰ ਇਤਿਹਾਸਕ ਜਦੋਂ ਕੋਈ ਸਮਾਂ ਵੇਖਦੀ ਰਾਸ।
ਘਟਨਾ ਚੱਕਰ ਹੋਂਵਦਾ, ਬਣ ਜਾਂਦਾ ਇਤਿਹਾਸ।



## ਦੀਵਾਨਾਂ ਵਿੱਚ

"ਭਗਤੀ ਵਿੱਚ ਵਿਚਾਰ ਦੇ, ਤੇ ਵਿੱਚ ਦ੍ਰਿੜ ਵਿਸ਼ਵਾਸ਼।
ਅਮਲ ਹੋਏ ਕਲਿਆਣ ਹਿੱਤ ਮੰਤਵ ਹੁਦਾ ਰਾਸ।"

ਨੂਰੀ ਰਹਿਬਰ ਜਾਵੰਦੇ ਹੋ ਚੀਨੀ ਅਸਵਾਰ।
ਬਣਦਾ ਵੱਡਾ ਕਾਫਲਾ, ਖਾਸੇ ਘੋੜ ਸਵਾਰ।
ਬਹੁਤੇ ਪੈਦਲ ਪੁੱਜਦੇ, ਮਨੀਂ ਹੁਲਾਸ ਹੁਲਾਰ।
ਵਿੱਚ ਦੀਵਾਨਾਂ ਹਾਜ਼ਰੀ, ਹੜ੍ਹ ਜਿਉਂ ਆਪ ਮੁਹਾਰ।
ਨਾਮਧਾਰੀ ਸਿੰਘ ਸੱਜਦੇ, ਸ਼ਰਧਾ ਸਿਦਕ ਅਪਾਰ।
ਤਿੰਨ ਲੱਖ ਤੋਂ ਵੱਧ ਸੰਖਿਆ, ਹੋਈ ਗਿਣਤ ਸੁਮਾਰ।
ਮਿਕਨਾਤੀਸੀ ਖਿੱਚ ਤੋਂ, ਜਾਂਦੇ ਸਦ ਬਲਿਹਾਰ।
ਸ਼ਬਦ ਚੌਕੀਆਂ ਲਾਉਂਦੇ, ਗੁਰਬਾਣੀ ਵੀਚਾਰ।
ਭੰਡਣ ਰਾਜ ਫਰੰਗੀਆਂ, ਪਈ ਗੁਲਾਮੀ ਮਾਰ।
ਰਾਤੀਂ ਕਰਨ ਕਵਾਇਦਾਂ, ਚੁੱਕ ਡਾਂਗਾਂ ਹਥਿਆਰ।

□

## ਸਮਕਾਲੀ ਇਤਿਹਾਸ ਹਵਾਲਾ

ਗਿਆਨੀ ਗਿਆਨ ਸਿੰਘ ਸੀ ਉੱਚ ਕੋਟੀ ਵਿਦਵਾਨ।
ਕੂਕਾ ਲਹਿਰ ਪ੍ਰਭਾਵ ਦਾ, ਇਉਂ ਉਸ ਕੀਤਾ ਬਿਆਨ।
"ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ।
ਰਾਮ ਮ੍ਰਗੇਸ਼ ਉਪਦੇਸ਼ ਦੇਨ ਲਾਗਿਓ।
ਹੁੱਕੇ ਛਡਵਾਏ ਰਖਵਾਏ ਕੇਸ ਮੰਨਿਓ ਕੇ।
ਸੁਧਾ ਛਕ ਬਾਇ ਸਿੱਖ ਭਾਗ ਜਿਨੈ ਜਾਗਿਓ।
ਫੈਲਿਓ ਜੱਸ ਭਾਰੀ ਸਿੱਖ ਥੀਏ ਤਾਹਿ ਕੇ ਅਪਾਰੀ।
ਸਿੱਖ ਪੰਥ ਬਿਰਧਾਇਓ ਨਾਮ ਰਸ ਪਾ ਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ।
ਠਗੀ ਤਜ ਥੀਏ ਸੰਤ ਸਤਿਜੁੱਗ ਆ ਗਿਓ।"

(ਪੰਥ ਪ੍ਰਕਾਸ਼)

□ □

## ਹੋਰ ਹਵਾਲਾ

"ਦੇਸਨ ਮੇਂ ਧੂਮ ਮਾਚੀ ਸਾਰੀ ਇਹ ਤਾਹਿ ਤਬਿ,
ਆਵੈ ਲੋਗ ਸਿੱਖ ਥਾਵੇ ਅਜਮਾਵੈ ਤੇਸ ਹੀ।
ਮਾਲਵੇ ਦੁਆਬੇ ਮਾਝੇ ਪੱਠੋਹਾਰ ਤੇ ਅਪਾਰ,
ਬੀਏ ਸਿੱਖ ਬੇਸੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ।
ਉਨ ਕੀ ਜ਼ਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ-ਨਾਰ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਥਾਪਿ ਜੋਟੀਆਂ ਅਛੇ ਸਹੀ।"
(ਪੰਥ ਪ੍ਰਕਾਸ਼)



## ਧਾਰਮਿਕ ਮੇਲਿਆਂ ਤੇ ਪਰਚਾਰ

ਅੰਮ੍ਰਿਤਸਰ ਆਨੰਦਪੁਰ ਮੁਕਤਸਰ ਅਸਥਾਈਂ।
ਪੰਜੇ ਤੇ ਨਾਨਕਾਣੇ, ਹੋਰ ਧਰਮ ਸਥਾਈਂ।
ਕਈ ਮਹੰਤ ਭ੍ਰਿਸ਼ਟ ਸਨ ਤੇ ਬਦ ਗੁਮਾਨੀ।
ਲਾਹਣਤ ਪਾਈ ਉਨ੍ਹਾਂ ਨੂੰ ਕਿਹਾ ਪੂਜਾ ਧਾਨੀ।
ਮੇਲਿਆਂ ਵਿੱਚ ਪੰਜਾਬ ਦੇ ਗਾਉਂਦੇ ਗੁਰਬਾਣੀ।
ਕਈ ਵਜਦ ਵਿੱਚ ਨੱਚਦੇ ਬਿਰਤੀ ਮਸਤਾਨੀ।



## ਸੁਦੇਸ਼ੀ ਪਰਚਾਰ

"ਨੈਤਿਕਤਾ ਤੇ ਸੱਚ ਦਾ ਹੁੰਦਾ ਤੇਜ ਮਹਾਨ।
ਤੇਜ ਅਜੇਹਾ ਵੇਖ ਕੇ ਤਾਜ ਤਖਤ ਘਬਰਾਣ"।

ਵਿੱਚ ਪੰਜਾਬ ਅੰਗਰੇਜ਼ ਨੇ ਜਾ ਜਾਲ ਵਿਛਾਇਆ।
ਲੋਕ ਮਨਾਂ ਵਿੱਚ ਫੈਲ ਗਈ ਸਾਮਰਾਜੀ ਛਾਇਆ।
ਮਾਲ ਬਦੇਸ਼ੀ ਦੇਸ਼ ਵਿੱਚ ਹਰ ਥਾਹਵੇਂ ਆਇਆ।
ਥਾਂਹ ਥਾਂਹ ਬਾਬਾ ਰਾਮ ਸਿੰਘ ਜੀ ਆਖ ਸੁਣਾਇਆ।
ਵਰਤੋ ਮਾਲ ਸੁਦੇਸ਼ ਦਾ, ਉਸ ਨੇ ਫੁਰਮਾਇਆ।
ਖਾਦੀ ਖਦਰ ਪਹਿਨਣਾ ਪਰਚਾਰ ਵਧਾਇਆ।
ਕੂਕਿਆਂ ਮਾਲ ਬਦੇਸ਼ ਦਾ ਬਾਈਕਾਟ ਕਰਾਇਆ।



## ਨਾ-ਮਿਲਵਰਤਣ

"ਪਹਿਲੋਂ ਫਿਰੇ ਅੰਗਿਆਰ ਤੇ ਓਹੀ ਕਣੀ ਅਮੁੱਲ।
ਪਿੱਛੋਂ ਵਰ੍ਹਨ ਬਥੇਰੀਆਂ ਅਨੰਤ ਅਥਾਹ ਅਤੁੱਲ"।

ਨਾਮਧਾਰੀ ਸਿੱਖ ਜਗਤ ਨੂੰ ਨੀਤੀ ਸਮਝਾਈ।
ਨਾ-ਮਿਲਵਰਤਣ ਲਹਿਰ ਦੀ ਉਸ ਲੀਹ ਦਰਸਾਈ।
ਮਿਸ਼ਨ ਸਕੂਲੀ ਵਿੱਦਿਆ ਦੀ ਕਰੀ ਮਨਾਹੀ।
ਜਾਂਦਾ ਸੀ ਪਰਚਾਰਿਆ ਉੱਥੇ ਧਰਮ ਈਸਾਈ।
ਜਿਸ ਨੇ ਸਭਿਆਚਾਰ ਨੂੰ ਭਾਰੀ ਢਾਹ ਲਾਈ।
ਵਿੱਚ ਫਰੰਗੀ ਅਦਾਲਤਾਂ ਨਾ ਜਾਵੇ ਭਾਈ।
ਨਾ ਹੀ ਪਰਖੀ ਜਾਵੰਦੀ ਓਥੇ ਸਚਿਆਈ।
ਬਣੀਆਂ ਕੂਕਾ ਅਦਾਲਤਾਂ ਪੰਚਾਇਤ ਨਿਆਈਂ।
ਚੜ੍ਹਨਾ ਨਹੀਂ ਰੇਲ ਗੱਡੀਆਂ ਵਿੱਚ ਆਵਾਜਾਈ।
ਡਾਕ ਤਾਰ ਸਰਕਾਰ ਦਾ ਸਭ ਖਪ ਖਪਾਈ।
ਕੂਕਾ ਡਾਕ ਪ੍ਰਬੰਧ ਦੀ ਕੀਤੀ ਪਕਿਆਈ।
ਦੇਂਦੀ ਨਾ ਸਰਕਾਰ ਨੂੰ ਦਿਉਂ ਟੈਕਸ ਕਮਾਈ।
ਨਾ ਸਰਕਾਰੀ ਨੌਕਰੀ ਤੁਸਾਂ ਕਰਨੀ ਕਾਈ।
ਬਣ ਜਾਊ ਇਹ ਗੁਲਾਮੀਆਂ ਦੀ ਡੂੰਘੀ ਖਾਈ।
ਨਾਮਧਾਰੀ ਸਿੰਘ ਕੂਕਿਆਂ ਨੇ ਪੈਂਠ ਜਮਾਈ।
ਦੇਸ਼ ਪਿਆਰ ਸਵਰਾਜ ਦੀ ਉਨ੍ਹਾਂ ਜੋਤਿ ਜਗਾਈ।
ਕੂਕ ਕੂਕ ਕੇ ਆਖਿਆ ਉਨ੍ਹਾਂ ਕੂਕ ਸੁਣਾਈ।
ਹੁੰਦੀ ਵੇਖ ਹੈਰਾਨ ਸੀ ਬਹੁਤੀ ਲੋਕਾਈ।
ਵਿੱਚ ਦੀਵਾਨਾ ਜੋਸ਼ ਵਿੱਚ ਦਿਉਂ ਧੁੰਮ ਮਚਾਈ।
"ਦਿਨ ਤਾਂ ਰਹਿ ਗਏ ਥੋੜ੍ਹੇ ਹੁਣ ਕੀ ਦੇਖਦੇ।"
ਉਦੇ ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੇਂ।

"ਅਸਾਂ ਹਿੰਦ ਵਿੱਚ ਗਦਰ ਮਚੋਣਾ ਕੱਢਣਾ ਫਰੰਗੀਏ ਨੂੰ।"
"ਇੱਥੋਂ ਚੁੱਕ ਲੈ ਫਰੰਗੀਆ ਡੇਰਾ ਖਾਲਸੇ ਨੇ ਰਾਜ ਕਰਨਾ।"

"ਉਏ ਨਹੀਂ ਖੱਦਰ ਬਿਨਾਂ ਹੱਥ ਲਾਉਣਾ ਅਤਲਸਾਂ ਪਾੜ ਦੇਣੀਆਂ।"
"ਰਾਜ ਅੰਗਰੇਜ਼ਾਂ ਦਾ ਓ ਵਈ ਚੰਦ ਰੋਜ਼ ਦਾ ਚਾਲਾ।"



## ਲਹਿਰ ਵਿਰੁੱਧ ਰਪੋਰਟਾਂ

ਫੈਲਿਆ ਵਿੱਚ ਪੰਜਾਬ ਦੇ ਪਰਚਾਰ ਲਾਸਾਨੀ।
ਕਈਆਂ ਜਾਇ ਅੰਗਰੇਜ ਕੋਲ ਇਉਂ ਮਾਰੀ ਭਾਨੀ।
ਰਾਜ ਵਿਰੋਧੀ ਰਾਮ ਸਿੰਘ ਨਫਰਤ ਦਾ ਬਾਨੀ।
ਮੰਨਦਾ ਨਹੀਂ ਸਰਕਾਰ ਨੂੰ ਕਰਦਾ ਮਨਮਾਨੀ।



## ਸਰਕਾਰੀ ਪੇਸ਼ਬੰਦੀ

ਚੜ੍ਹਤ ਲਹਿਰ ਦੀ ਵੇਖਕੇ, ਫਰੰਗੀ ਘਬਰਾਇਆ।
ਹਰ ਇਕ ਡੀ.ਸੀ. ਜ਼ਿਲੇ ਦਾ ਸਾਵਧਾਨ ਕਰਾਇਆ।
ਸੂਹੀਆ ਖੁਫੀਆ ਪੁਲਿਸ ਨੂੰ ਡਿਊਟੀ ਤੇ ਲਾਇਆ।
ਭੇਲੀ ਚੁੱਕ ਗਦਾਰਾਂ ਨੂੰ ਉਨ੍ਹਾਂ ਨਾਲ ਮਿਲਾਇਆ।
ਕੂਕਿਆ ਦੀ ਹਰ ਗੱਲ ਨੂੰ ਡਾਇਰੀ ਲਿਖਵਾਇਆ।
ਨਿਕਟਵਰਤ ਹੋ ਲਹਿਰ ਨਾਲ ਸੰਪਰਕ ਵਧਾਇਆ।



## ਦਬਾਓ ਨੀਤੀ

ਜ਼ੋਰਦਾਰ ਪਰਚਾਰ ਜਾਂ ਇਉਂ ਕੂਕਿਆਂ ਕੀਤਾ।
ਵਿੱਚੋਂ ਰਾਜ ਫਰੰਗੀਆਂ ਹੋਇਆ ਭੈਭੀਤਾ।
ਮਤੇ ਅਮਨ ਨੂੰ ਲੱਗ ਜਾਇ ਨਾ ਕਿਤੇ ਪਲੀਤਾ।
ਬਾਬਾ ਜੀ ਤਾਈਂ ਨਜ਼ਰਬੰਦ ਭੈਣੀ ਵਿੱਚ ਕੀਤਾ।
ਕੂਕਿਆਂ ਤਾਈਂ ਦਬਾਉਣ ਲਈ ਹੋਇਆ ਬਦਨੀਤਾ।



## ਨਜ਼ਰਬੰਦੀ ਚੱਕਰ

"ਨਜ਼ਰਬੰਦੀਆਂ ਰਾਜਸੀ ਇਹੋ ਜਹੇ ਹਥਿਆਰ
ਸੱਭੇ ਇਹ ਸਰਕਾਰ ਦੇ ਭੇ ਨੂੰ ਕਰਦੇ ਜ਼ਾਹਰ।"

ਗੁਪਤ ਡਾਕ ਪ੍ਰਬੰਧ ਸੀ ਕੂਕਿਆਂ ਦਾ ਜਾਰੀ।
ਕੀਤਾ ਆਪਣੇ ਮਿਸ਼ਨ ਵਿੱਚ ਉਨ੍ਹਾਂ ਉੱਦਮ ਭਾਰੀ।
ਤਾੜੀ ਬਾਬਾ ਰਾਮ ਸਿੰਘ ਨੀਤੀ ਸਰਕਾਰੀ।
ਸੂਬੇ ਥਾਈਂ ਥਾਪ ਦਿੱਤੇ, ਸਿਦਕੀ ਬਲਕਾਰੀ।
ਜਿਨ੍ਹਾਂ ਵਿੱਚ ਪੰਜਾਬ ਦੇ ਨੀਤੀ ਪਰਚਾਰੀ।
ਨੀਤੀ ਲਾਗੂ ਜਬਰ ਦੀ ਹੋਈ ਸਰਕਾਰੀ।
ਸੂਬੇ ਕੀਤੇ ਨਜ਼ਰਬੰਦ ਉਨ੍ਹਾਂ ਵਾਰੋ-ਵਾਰੀ।



## ਘਰ ਘਰ ਰਾਮ ਸਿੰਘ

ਚੱਕਰ ਨਜ਼ਰਬੰਦੀਆਂ ਅੰਗਰੇਜ਼ ਚਲਾਇਆ।
ਸੂਬੇ ਕੀਤੇ ਨਜ਼ਰਬੰਦ, ਐਲਾਨ ਸੁਣਾਇਆ।
ਬਾਬਾ ਜੀ ਕੋਲ ਇੱਕ ਅੰਗਰੇਜ਼ ਅਫਸਰ ਫਿਰ ਆਇਆ।
ਕਹਿੰਦਾ ਦੱਸੋ ਤੁਸਾਂ ਨੂੰ ਕੀ ਅੱਗੇ ਭਾਇਆ।
ਨਜ਼ਰਬੰਦੀ ਦਾ ਐਕਟ ਅਸਾਂ ਲਾਗੂ ਕਰਵਾਇਆ।
ਸੂਬਿਆਂ ਸਭਨਾਂ ਤਾਈਂ ਬੰਦੀ ਬਣਵਾਇਆ।
ਨੂਰੀ ਬਾਬੇ ਸਹਿਜ ਚਿੱਤ ਫਿਰ ਬਚਨ ਅਲਾਇਆ।
ਘਰ ਘਰ ਹੋਊ ਰਾਮ ਸਿੰਘ ਵਰਤੇਗੀ ਮਾਇਆ।



## ਨਜ਼ਰਬੰਦੀ ਤੋੜਨੀ

ਨਜ਼ਰਬੰਦੀ ਹੈ ਤੋੜਨੀ ਉਨ੍ਹਾਂ ਮਨ ਵਿੱਚ ਠਾਣੀ।
ਕੀਤਾ ਬਾਬਾ ਰਾਮ ਸਿੰਘ ਪਰਚਾਰ ਤੂਫਾਨੀ।
ਧਰਮ ਆਜ਼ਾਦੀ ਸਭਸ ਨੂੰ, ਵਿੱਚ ਧਰਮ ਸਥਾਈਂ।
ਹੋਲੇ ਜਾਇ ਆਨੰਦਪੁਰ, ਅਰਦਾਸ ਕਰਾਣੀ।



## ਹੋਲੇ ਉੱਤੇ

"ਨਹੀਂ ਹਕੀਕਤ ਹਾਰਦੀ ਚਾਹੀਏ ਦ੍ਰਿੜ੍ਹ ਵਿਸ਼ਵਾਸ਼।
ਆਖਿਰ ਦੇਰ ਸਵੇਰ ਨੂੰ ਹੁੰਦਾ ਸੱਚ ਪ੍ਰਕਾਸ਼।

ਗਿਣਤੀ ਚੜ੍ਹੀ ਹਜਾਰ ਦੀ ਬਹੁ ਚਖਤ ਲਾਸਾਨੀ।
ਘੋੜੇ, ਗੱਡੇ ਚੱਲ ਪਏ, ਲਸ਼ਕਰ ਸੁਲਤਾਨੀ।

ਪੈਦਲ ਮਾਰਨ ਮੰਜਿਲਾਂ, ਕੂਕੇ ਸਵੈਮਾਨੀ।
ਜਿੱਧਰ ਜਾਂਦੇ ਉਡਦੀਆਂ, ਧੂੜਾਂ ਅਸਮਾਨੀਂ।

ਪੁੱਜਿਆ ਜਾ ਸ੍ਰੀ ਕੇਸਗੜ੍ਹ ਦੇ ਤਖਤ ਸਥਾਨੀ।
ਹਉਮੈਂ ਵਸ ਮਹੰਤ ਸਨ ਬਹੁਤੇ ਅਭਿਮਾਨੀ।

ਰੱਤੇ ਭੋਗ ਵਿਲਾਸ ਵਿੱਚ ਤੇ ਪੂਜਾ ਧਾਨੀ।
ਲਾਹਣਤ ਪਾਈ ਉਨ੍ਹਾਂ ਨੂੰ ਕਿਹਾ ਬਦਗੁਮਾਨੀ।

□ □

## ਪ੍ਰਚੰਡ ਪਰਚਾਰ

"ਜਦੋਂ ਆਜ਼ਾਦੀ ਖੁਸ ਜਾਏ, ਹੋਏ ਗੁਲਾਮੀ ਵਾਸ।
ਹੋਂਦਾਂ ਲਈ ਸੰਘਰਸ਼ ਫੇਰ, ਕੌਮ ਧਰਮ ਦਾ ਖਾਸ!"

ਵਿੱਚ ਪੰਜਾਬੇ ਆਣਕੇ, ਪਰਚਾਰ ਵਧਾਇਆ।

ਮਾਲਵਾ ਅਤੇ ਦੁਆਬਾ ਕੁਲ ਮਾਝਾ ਗਾਹਿਆ।
ਪੋਠੋਹਾਰ ਪਸ਼ੌਰ ਤੀਕ ਸੰਦੇਸ਼ ਪੁਚਾਇਆ।

ਵਿੱਚ ਦੀਵਾਨਾਂ ਕੂਕਿਆਂ ਤਰਥੱਲ ਮਚਾਇਆ।
ਕਹਿੰਦੇ ਰਾਜ ਫਰੰਗੀਆਂ ਕੁਝ ਦਿਨ ਦੀ ਛਾਇਆ।
"ਭੱਜੇ ਜਾਂਦੇ ਨੇ ਫਰੰਗੀ ਵੱਜਣ ਘੁੰਗਰੂ।"
"ਭੱਜੇ ਜਾਂਦੇ ਨੇ ਫਰੰਗੀ ਵੇਲਾ ਨੇੜੇ ਆ ਗਿਆ।"

□ □

## ਦੀਵਾਨਾਂ ਵਿੱਚ

ਨੂਰੀ ਬਾਬੇ ਆਖਿਆ ਸਤ ਵਿੱਚ ਦੀਵਾਨਾਂ ਜਾਇਕੇ।
ਜੱਪੋ ਅੰਮ੍ਰਿਤ ਬਾਣੀਆਂ ਸਭ ਅੰਮ੍ਰਿਤ ਵੇਲੇ ਨ੍ਹਾਇਕੇ।
ਸੁਚੱਮ ਤੇ ਸੱਚ ਰੱਖਣੀ ਜੀਵਨ ਆਦਰਸ਼ ਬਣਾਇਕੇ।
ਮਾਲ ਸੁਦੇਸ਼ੀ ਵਰਤਣਾ ਉਸ ਆਖਿਆ ਠੋਕ ਵਜਾਇਕੇ।
ਨਾ ਮਿਲਵਰਤਣ ਲਕਸ਼ ਦੇ ਉਸ ਦੱਸੇ ਤੱਥ ਸਮਝਾਇਕੇ।
ਨਸ਼ਿਆਂ ਤੇ ਦੁਰਾਚਾਰ ਨੂੰ, ਉਸ ਨਿੰਦਿਆ ਜੱਗ ਸੁਣਾਇਕੇ।
ਰਖਿਆ ਗਊ ਗਰੀਬ ਦੀ ਹੈ ਕਰਨੀ ਮਨੀਂ ਬਿਠਾਇਕੇ।

□ □

# ਕੂਕਾ ਲਹਿਰ ਦਾ ਲੋਕ ਮਨਾਂ ਵਿੱਚ ਪ੍ਰਭਾਵ

ਵਿੱਚ ਦੀਵਾਨਾਂ ਕੂਕਿਆਂ ਤਰਥੱਲ ਮਚਾਏ।
ਸਾਰੇ ਵਿੱਚ ਪੰਜਾਬ ਦੇ ਪਦ ਚਿੰਨ ਦਰਸਾਏ।
ਲੋਕ ਮਨਾਂ ਵਿੱਚ ਲਹਿਰ ਨੇ ਪ੍ਰਭਾਵ ਜਮਾਏ।
ਕਈ ਮਨਚਲੇ ਗੱਭਰੂਆਂ ਲੋਕ-ਗੀਤ ਬਣਾਏ।
"ਪੰਥ ਤਾਂ ਜੱਗ ਤੇ ਬਹੁਤ ਚਲੇ ਨੇ ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿੱਚ ਗੜਵੇ ਰੱਖਦੇ ਗਲ ਵਿੱਚ ਉੱਨ ਦੀ ਮਾਲਾ।
ਕੱਢੇ ਡੁੱਲ ਵਾਹਿਗੁਰੂ ਬੋਲਣ ਦੂੱਭਾ ਲਾਉਣ ਨਿਰਾਲਾ।
ਸਣੇ ਕੇਸੀਂ ਇਸ਼ਨਾਨ ਨੇ ਕਰਦੇ, ਗੁੜ ਦਾ ਪੀਣ ਪਿਆਲਾ।
ਰਾਜ ਅੰਗਰੇਜ਼ਾਂ ਦਾ ਚੰਦ ਰੋਜ਼ ਦਾ ਚਾਲਾ।"



# ਕੌਮਾਂਤਰੀ ਸੰਬੰਧ

"ਬਾਦਸ਼ਾਹੀਆਂ ਦੇ ਮਾਮਲੇ ਹੁੰਦੇ ਬਹੁਤ ਵਿਸ਼ਾਲ।
ਸਿਰ ਹੁੰਦਾ ਆਕਾਸ਼ ਵਿੱਚ ਤੇ ਜੜ੍ਹ ਵਿੱਚ ਪਾਤਾਲ।"



# ਕਸ਼ਮੀਰ ਨਾਲ ਸੰਬੰਧ
## (ਕੂਕਾ ਰਜਮੰਟ 1870)

ਲਹਿਰ ਅੱਗੇ ਫੈਲਾਉਣ ਲਈ ਮਨ ਵਿੱਚ ਲੀਤੀ ਠਾਣ।
ਨਾਲ ਗੁਆਂਢੀ ਰਾਜਿਆ ਸਾਂਝਾਂ ਤਾਈਂ ਵਧਾਣ।
ਹੀਰਾ ਸਿੰਘ ਇਕ ਨਾਉਂ ਦਾ ਕੂਕਾ ਸਿੰਘ ਸੁਜਾਨ।
ਭੇਜਿਆ ਵਿੱਚ ਕਸ਼ਮੀਰ ਦੇ ਸੌਂਪਿਆ ਕੰਮ ਮਹਾਨ।
ਰਾਜੇ ਕੋਲ ਉਸ ਜਾਇਕੇ ਦੱਸੀ ਖੁਦ ਪਛਾਣ।
ਮਿਸ਼ਨ ਕੂਕਿਆਂ ਸਮਝਕੇ ਰਾਜੇ ਕੀਤਾ ਮਾਣ।
ਕੂਕਾ ਰਜਮੰਟ ਬਣ ਗਈ ਨਾਲ ਸ਼ਾਹੀ ਫੁਰਮਾਨ।
ਖਾਧੀ ਖਾਰ ਫਰੰਗੀਆਂ ਕੀਤੀ ਜਾਂ ਪੁਣ-ਛਾਣ।
ਕਹਿੰਦੇ ਕੂਕੇ ਖਤਰਨਾਕ ਰਾਜੇ ਨੂੰ ਧਮਕਾਣ।
ਛੇਦ ਕੁ ਸਾਲ ਹੀ ਬੀਤਿਆ ਰਜਮੰਟ ਨੂੰ ਤੁੜਵਾਣ।



## ਨਿਪਾਲ ਨਾਲ ਸੰਬੰਧ

ਵਿੱਚ ਹਿਮਾਲਾ ਵਸਦੀ, ਰਿਆਸਤ ਇੱਕ ਨਿਪਾਲ।
ਜੋ ਦਰਬਾਰ ਲਾਹੌਰ ਦੀ ਹੈ ਸੀ ਹਮਖਿਆਲ।
ਕਿਸ਼ਨ ਸਿੰਘ ਨੇ ਸਾਹਿਬ ਸਿੰਘ ਕਾਨ੍ਹ ਸਿੰਘ ਲਏ ਨਾਲ।
ਪੁੱਜੇ ਵਿੱਚ ਨਿਪਾਲ ਦੇ ਕਠਿਨ ਘਾਲਣਾ ਘਾਲ।
ਮੁਲਾਕਾਤ ਕਰੀ ਜਾਇਕੇ ਜੰਗ ਬਹਾਦਰ ਨਾਲ।
ਜੋ ਪਰਧਾਨ ਸੀ ਮੰਤਰੀ ਰਿਆਸਤ ਵਿੱਚ ਨਿਪਾਲ।



## ਆਪਸੀ ਸੂਝ ਸਤਿਕਾਰ

ਚਲਦੀ ਕੂਕਾ ਲਹਿਰ ਦਾ ਦੱਸਿਆ ਹਾਲ ਹਵਾਲ।
ਧਰਮ ਸਮਾਜਕ ਰਾਜਸੀ, ਜਿਵੇਂ ਲਹਿਰ ਦੀ ਚਾਲ।
ਕੁਝ ਮੱਝਾਂ ਕੁਝ ਖੱਚਰਾਂ ਉੱਤਮ ਨਸਲ ਕਮਾਲ।
ਤੋਹਫੇ ਅਤੇ ਸੁਗਾਤ ਵਜੋਂ, ਲੈ ਗਏ ਨਾਲ ਸੰਭਾਲ।
ਸਾਂਝ ਵਧਾਈ ਰਾਜਸੀ ਸਮਝ ਆਪਸੀ ਖਿਆਲ।
ਰਾਜੇ ਭੇਜੀਆਂ ਖਿਲਅਤਾਂ ਲਿਖ ਸੰਦੇਸ਼ਾ ਨਾਲ।
ਸਤਿਗੁਰ ਦੇ ਸਨਮਾਨ ਵਿੱਚ ਮਾਲਾ ਅਤੇ ਦੁਸ਼ਾਲ।
ਖੋਖਰੀਆਂ ਦੋ ਰਤਨ ਜੜਤ, ਘੋੜਾ ਬੇਮਿਸਾਲ।



## ਅੰਗਰੇਜ਼ੀ ਪਾਲਿਸੀ-ਜਾਲ

ਰੇਜ਼ੀਡੈਂਟ ਨਿਪਾਲ ਨੇ, ਨੋਟਿਸ ਲਿਆ ਤੱਤਕਾਲ।
ਦਿੱਲੀ ਦੀ ਸਰਕਾਰ ਨੂੰ ਲਿਖਿਆ ਕੁੱਲ ਅਹਿਵਾਲ।
ਵੱਡੀ ਛੋਟੀ ਨੇੜਤਾ, ਰਾਜਸ਼ਾਹੀ ਨੇਪਾਲ।
ਵੇਖਿਆ ਜਦ ਉਸ ਪਸਰਦਾ, ਕੁੱਟਲ ਫਿਰੰਗੀ ਜਾਲ।



## ਅਫ਼ਗਾਨਿਸਤਾਨ ਨਾਲ ਨੇੜਤਾ

ਕਾਬਲ ਅਤੇ ਕੰਧਾਰ ਦੇ ਵਿੱਚ ਜਾਇਕੇ।
ਨਾਮਧਾਰੀ ਪਰਚਾਰ ਕੀਤਾ ਬਿਸ਼ਨ ਸਿੰਘ
ਕੀਤੀ ਗੂੜ੍ਹ ਵਿਚਾਰ ਅਮੀਰ ਅਫਗਾਨ ਨਾਲ।
ਭਾਵ ਅਤੇ ਤੱਤਸਾਰ ਦੱਸਿਆ ਲਹਿਰ ਦਾ।
ਜਾਨਣ ਲਈ ਵਿਸਥਾਰ ਅਮੀਰ ਅਫਗਾਨ ਨੇ।
ਪੁੱਤਰ ਕੀਤੇ ਤਿਆਰ ਦੋਵੇਂ ਆਪਣੇ।
ਪੁੱਜੇ ਮੰਜ਼ਿਲ ਮਾਰ ਭੈਣੀ ਸਾਹਿਬ ਵਿੱਚ।
ਕੀਤੀ ਗੁਪਤ ਵਿਚਾਰ ਵਾਪਿਸ ਪਰਤ ਗਏ।



## ਰੂਸ ਨਾਲ ਸੰਬੰਧ

**"ਤਾਕਤ ਝੁਕਦੀ ਤਾਕਤੋਂ ਦੁਨੀਆਂ ਵਿੱਚ ਹਮੇਸ਼।**
**ਜਨ ਸ਼ਕਤੀ ਦੀ ਏਕਤਾ, ਕੱਟਦੀ ਦੁੱਖ ਕਲੇਸ਼।"**

ਸੂਬਾ ਇੱਕ ਗੁਰਚਰਨ ਸਿੰਘ ਭਾਵਾ ਸੁਘੜ ਸੁਜਾਨ।
ਨਾਮਧਾਰੀ ਰਹਿਤ ਬਹਿਤ ਵਿੱਚ, ਪਾਕ ਪਵਿੱਤ੍ਰ ਇਨਸਾਨ।
ਚਿਣਗ ਆਜ਼ਾਦੀ ਸੁਲਘਦੀ—ਹਿਰਦੇ ਵਿੱਚ ਮਹਾਨ।
ਚਿੱਠੀ ਲੈ ਭੈਣੀ ਸਾਹਿਬ ਤੋਂ, ਹੋਇਆ ਰੂਸ ਰਵਾਨ।
ਅੱਖਰ ਜਿਸਦੇ ਗੋਹਿਲੇ, ਜਿਉਂ ਆਜ਼ਾਦੀ ਬਾਣ।
ਪੁੱਜਿਆ ਆਪਣੇ ਮਿਸ਼ਨ ਵਿੱਚ ਕਾਬਲ ਤੁਰਕਿਸਤਾਨ।
ਮੇਜਰ ਜਨੰਰਲ ਇਬਨੋਵ ਰੂਸੀ ਅਫਸਰ ਜਾਣ।
ਸਮਰਕੰਦ ਵਿੱਚ ਉਸਨੂੰ ਦੱਸੀ ਖੁਦ ਪਹਿਚਾਣ।



## ਚਿੱਠੀ

ਚਿੱਠੀ ਕਾਮਿਲ ਮਰਦ ਦੀ, ਉਸ ਤਾਈਂ ਪੁਜਾਈ।
ਜਿਸ ਵਿੱਚ ਰੂਸੀ ਹਾਕਮਾਂ ਨੂੰ ਗੱਲ ਸੁਝਾਈ।
ਰਾਜ ਫਰੰਗੀ ਉੱਡਣਾ ਜੇ ਕਰ ਦਿਓ ਧਾਈ।
ਤ੍ਰੈ ਲੱਖ ਪੰਦਰਾਂ ਹਜ਼ਾਰ ਸਿੰਘ ਅਸਾਂ ਗਿਣਤ ਬਣਾਈ।
ਇਸ ਤੋਂ ਉੱਪਰ ਸੰਖਿਆ ਅਸਾਂ ਹੋਰ ਵਧਾਈ।
ਜਦੋਂ ਆਓ ਤੇ ਚਾਹੋ ਸਭ ਹੋਣ ਸਹਾਈ।
ਦ੍ਰਿੜ੍ਹ ਨਿਸਚੇ ਤੇ ਧਰਮ ਦੀ ਗੱਲ ਲਿਖ ਦਹੁਰਾਈ।
ਨਾਨਕ ਗੁਰੂ ਗੋਬਿੰਦ ਤੇ ਨਿਸ਼ਠਾ ਦ੍ਰਿੜ੍ਹਾਈ।



## ਗਊ ਬੱਧ ਬਾਰੇ

"ਲਹਿਰਾਂ ਹਿੰਸਕ ਉਠਦੀਆਂ, ਜਿਉਂ ਦਰਿਆਈ ਹੜ੍ਹ।
ਐਪਰ ਇਸ ਦੀ ਹੋਵੰਦੀ, ਸ਼ਾਂਤਮਈ ਵਿਚ ਜੜ੍ਹ।"

ਲੱਗਭੱਗ ਸਤੱਰ ਸਾਲ ਤੋਂ ਗੱਲ ਚਲਦੀ ਆਈ।
ਸਿੱਖ ਰਾਜ ਦੇ ਸਮੇਂ ਸੀ ਗਊ ਬੱਧ ਮਨਾਹੀ।
ਸਮੇਂ ਕਾਲ ਦੀ ਧਾਰਨਾ ਸੀ ਮਨੀਂ ਸਮਾਈ।
ਗਊ ਰੱਖਿਆ ਆਜ਼ਾਦੀ ਦਾ ਚਿੰਨ੍ਹ ਗਿਣਾਈ।
ਆ ਕੇ ਝੱਟ ਫਰੰਗੀਆਂ ਨੀਤੀ ਬਦਲਾਈ।
ਚਾਹੁੰਦਾ ਵਿਚ ਪੰਜਾਬੀਆਂ ਨਫਰਤ ਫੁੱਟ ਪਾਈ।
ਜੜ੍ਹ ਅੰਗਰੇਜ਼ੀ ਰਾਜ ਦੀ ਪੱਕੀ ਕਰਵਾਈ।
ਸਿੱਖਾਂ ਮੁਸਲਿਮ ਹਿੰਦੂਆਂ ਦੀ ਚਾਹੇ ਲੜਾਈ।
ਗਊ ਕੁਸ਼ੀ ਦੀ ਆਗਿਆ ਉਸ ਪਾਸ ਕਰਾਈ।
ਭਾਵ ਗੁਲਾਮੀ ਗਊ ਬੱਧ ਚੋਭ ਤਿੱਖੀ ਲਾਈ।
ਬੁੱਚੜਖਾਨੇ ਖੁੱਲ੍ਹ ਗਏ ਸਭ ਫਿਰੀ ਦੁਹਾਈ।
ਧਾੜੇ ਅਤੇ ਰਾਜ ਕਰੋ ਨੀਤੀ ਅਪਣਾਈ।
ਗਊ ਮਾਸ ਚੁੱਕ ਵੇਚਦੇ ਸ਼ਰੇਆਮ ਕਸਾਈ।
ਵਿੱਚ ਆਬਾਦੀ ਹਿੰਦੂਆਂ ਦੇ ਹੱਕੇ ਲਾਈ।
ਲੋਕ ਮਨਾਂ ਵਿਚ ਫੈਲ ਗਈ ਡੂੰਘੀ ਵਿਰੋਧਤਾਈ।



## ਮਾਹੌਲ ਵਿਚ ਤਲਖੀ

"ਸ਼ਾਂਤਮਈ ਵਿੱਚ ਹਿੰਸਾ ਜਿਉਂ ਲੱਕੜੀ ਵਿਚ ਅੱਗ।
ਜਦ ਚੰਗਿਆੜੀ ਭੜਕਦੀ ਲੂਹਾਂ ਪੈਸਣ ਵੱਗ।"

ਸਿੱਖਾਂ ਮੁਸਲਿਮ ਹਿੰਦੂਆਂ ਦਾ ਆਪਣਾ ਖਾਸਾ।
ਡੂੰਘਾ ਹੋਇਆ ਪੰਜਾਬ ਵਿਚ ਨਫਰਤ ਦਾ ਵਾਸਾ।
ਅੰਮ੍ਰਿਤਸਰ ਵਿਚ ਵੱਧ ਗਿਆ ਤਕਰਾਰ ਦੋਪਾਸਾ।
ਕੁੱਝ ਹੋਇਆ ਕਾਰੋਬਾਰ ਵਿਚ, ਬਾਈਕਾਟ ਨਿਰਾਸਾ।
ਹੋਈਆਂ ਕੁੱਝ ਸ਼ਿਕਾਇਤਾਂ ਕਿਧਰੇ ਵਿਸਤਗਾਸਾ।
ਪੂਰਿਆ ਪਰ ਅੰਗਰੇਜ਼ ਨੇ ਬੁੱਚੜਾਂ ਦਾ ਪਾਸਾ।
ਅਮਨ ਸ਼ਾਂਤੀ ਰੱਖਣੀ, ਦਿੰਦਾ ਧਰਵਾਸਾ।
ਐਪਰ ਆਪਣੇ ਪੱਖ ਤੋਂ ਨਾ ਹਟਿਆ ਮਾਸਾ।
ਪੂਰੀ ਹੋਈ ਸਰਕਾਰ ਦੀ ਦਿਉ ਮਨਸ਼ਾ ਆਸ਼ਾ।



## ਅੰਮ੍ਰਿਤਸਰ ਘੰਟਾ ਘਰ ਕੋਲ ਬੁੱਚੜਖਾਨਾ

ਘੰਟਾ ਘਰ ਦੇ ਕੋਲ ਹੀ ਵਸੋਂ ਵਿਚਕਾਰ।
ਹਰਿਮੰਦਰ ਦੇ ਲਾਗ ਹੀ ਕੁਝ ਬਾਹਰਵਾਰ।
ਬੁੱਚੜਖਾਨਾ ਖੋਲ੍ਹਿਆ ਫਰੰਗੀ ਸਰਕਾਰ।
ਗਊ ਬੱਧ ਹੋਣ ਲੱਗ ਪਈ ਸਾਰੇ ਜੱਗ ਜ਼ਾਹਰ।
ਕੁਝ ਕੂਕੇ ਸਿੰਘ ਸ਼ਹਿਰ ਦੇ ਨਾ ਸਕੇ ਸਹਾਰ।
ਲਹਿਣਾ ਸਿੰਘ ਸੀ ਉਹਨਾਂ ਦਾ ਆਗੂ ਸਿਰਦਾਰ।
ਕੀਤੀ ਸਭਨਾਂ ਬੈਠ ਕੇ, ਘਰ ਸੋਚ ਵਿਚਾਰ।
ਉਗਰਦੰਤੀ ਦੇ ਪਾਠ ਨੂੰ ਲੀਤਾ ਮਨੀਂ ਧਾਰ।
"ਯਹੀ ਆਸ ਪੂਰਨ ਕਰੋ ਤੁਮ ਹਮਾਰੀ।
ਮਿਟੈ ਕਸ਼ਟ ਗਊਨ ਛੁਟੈ ਖੇਦ ਭਾਰੀ।"



## ਬੁੱਚੜਾਂ ਵਿਰੁੱਧ ਕਾਰਵਾਈ
## (15 ਜੂਨ 1871)

ਨੌਂ ਕੂਕੇ ਸਿਰਲੱਥ ਸਿੰਘ ਫਿਰ ਹੋਏ ਤਿਆਰ।
ਕਿਰਪਾਨਾਂ ਤੇ ਸਫਾਜੰਗ ਚੁੱਕੇ ਹਥਿਆਰ।
ਹਮਲਾ ਕੀਤਾ ਰਾਤ ਨੂੰ ਠੀਕ ਸਮਾਂ ਵਿਚਾਰ।
ਖੋਲ੍ਹਿਆ ਵੱਡੇ ਗੇਟ ਨੂੰ ਵੜ ਅੰਦਰਵਾਰ।
ਕੁੱਤੇ ਭੌਂਕਣ ਲਗ ਪਏ ਜਾਂ ਦੇਖੀ ਵਾਹਰ।
ਰੋਟੀਆਂ ਪਾਈਆਂ ਉਨ੍ਹਾਂ ਨੂੰ ਦਿੱਤੇ ਪੁਚਕਾਰ।
ਰੱਸੇ ਵੱਢ ਕੇ ਕੱਢੀਆਂ ਗਊਆਂ ਝਟ ਬਾਹਰ।
ਜਾਗੇ ਬੁੱਚੜ ਸੁਣੀ ਜਾਂ ਪੈੜ ਖੜਕਾਰ।

□ □

## ਬੁੱਚੜਾਂ ਨਾਲ ਝਪਟ

ਉੱਠੇ ਬੁੱਚੜ ਝੱਟ ਪੱਟ, ਉਨ੍ਹਾਂ ਸ਼ੋਰ ਮਚਾਏ।
ਅਭੜਵਾਹੇ ਨੀਂਦ ਵਿਚ, ਡਾਢੇ ਘਬਰਾਏ।
ਉੱਚੀ ਵਾਚਾਂ ਮਾਰਦੇ, ਆਏ ਸਿੱਖ ਆਏ।
ਡਾਂਗਾਂ ਟਕੂਏ ਉਨ੍ਹਾਂ ਨੇ, ਹਥਿਆਰ ਉਠਾਏ।
ਸਿੰਘਾਂ ਵੱਲ ਨੂੰ ਵੱਧ ਪਏ, ਬਹੁ ਰੋਹ ਵਿਚ ਆਏ।
ਕੂਕੇ ਬਿਜਲੀ ਵਾਂਗਰਾਂ, ਉਹਨਾਂ ਵੱਲ ਧਾਏ।
ਕਿਰਪਾਨਾਂ ਤੇ ਸਫਾਜੰਗ, ਉਹਨਾਂ ਵਾਰ ਚਲਾਏ।
ਸ਼ਸਤਰ ਵੱਜਣ ਕੜਕਦੇ, ਬਿਜਲੀ ਕੜਕਾਏ।
ਸਿੰਘਾਂ ਕੀਤੇ ਵਾਰ ਇਉਂ ਸਭ ਅੱਗੇ ਲਾਏ।
ਫੱਟੜ ਕੀਤੇ ਪੰਜ ਛੇ ਚਾਰ ਪਾਰ ਬੁਲਾਏ।
ਗਊਆਂ ਤਾਈਂ ਬੀੜ ਵੱਲ ਲੈ ਗਏ ਭਜਾਏ।
ਛੋੜੇ ਸ਼ਸਤਰ ਆਪਣੇ ਵਿਚ ਧਰਤ ਦਬਾਏ।
ਜੋ ਅਰਦਾਸਾ ਸੋਧਿਆ ਸੰਕਲਪ ਨਿਭਾਏ।
ਸਭਨਾਂ ਆਪਣੇ ਘਰਾਂ ਵੱਲ ਫਿਰ ਚਾਲੇ ਪਾਏ।

□ □

## ਸਰਕਾਰੀ ਕਾਰਵਾਈ

"ਟਾਊਟ ਸਮਾਜੀ ਕੀਮਤਾਂ ਦਿੰਦੇ ਗਰਕ ਕਰਾ।
ਸਮਾਂ ਬੱਧ ਜਹੀ ਆਪਣੀ ਲੈਂਦੇ ਭੱਲ ਬਣਾ।"

ਸੂਹ ਹਮਲੇ ਦੀ ਪਾਉਣ ਲਈ ਅੰਗਰੇਜ਼ਾਂ ਧਾਰੀ।
ਦਮਨ ਚੱਕਰ ਫਿਰ ਚਲ ਪਿਆ ਤਾਬੜ ਸਰਕਾਰੀ।
ਸੂਹੀਏ ਮੁਖਬਰ ਜਾਗ ਪਏ ਫਰੰਗੀ ਹਿੱਤਕਾਰੀ।
ਬੇਦੋਸ਼ੇ ਪਕੜਾਏ ਬਹੁ ਉਨ੍ਹਾਂ ਵਾਰੋ ਵਾਰੀ।
ਪੁਲਿਸ ਤਸ਼ੱਦਦ ਚਾੜ੍ਹਿਆ ਕਰੜਾਈ ਭਾਰੀ।
ਗਿਣਤੀ ਬਾਰਾਂ ਦੱਸਦੇ ਕਾਗਜ਼ ਸਰਕਾਰੀ।
ਡਰਦਿਆਂ ਮੰਨੇ ਕੁੱਟ ਤੋਂ ਨਾ ਗਈ ਸਹਾਰੀ।
ਮਿਸਲ ਮੁਕੰਮਲ ਹੋ ਗਈ ਸਾਰੀ ਦੀ ਸਾਰੀ।
ਹੋਣਾ ਸ਼ੁਰੂ ਮੁਕੱਦਮਾ ਹੁਣ ਹੋਈ ਤਿਆਰੀ।



## ਭੈਣੀ ਸਾਹਿਬ ਵਿਚ ਵਿਚਾਰਾਂ

ਇਕ ਦਿਨ ਭੈਣੀ ਸਾਹਿਬ ਵਿਚ ਸੰਗਤ ਜੁੜ ਆਈ।
ਲਹਿਣਾ ਸਿੰਘ ਨੇ ਸਤਿਗੁਰੂ ਨੂੰ ਗੱਲ ਸੁਣਾਈ।
ਨਹੀਂ ਸਹਾਰੀ ਗਈ ਸੀ ਬੁੱਚੜ ਕਾਰਵਾਈ।
ਬੁੱਚੜਾਂ ਉੱਤੇ ਅਸਾਂ ਹੀ ਭਾਵੀ ਵਰਤਾਈ।
ਨੂਰੀ ਰਹਿਬਰ ਉਨ੍ਹਾਂ ਨੂੰ ਇਹ ਗੱਲ ਸੁਝਾਈ।
ਜੋ ਨਿਰਦੋਸ਼ੇ ਮਰਨਗੇ ਹਨ ਗਏ ਨਿਆਈ।
ਜਾਇ ਕਰੋ ਇਕਬਾਲ ਖੁਦ ਕੀਤੀ ਕਾਰਵਾਈ।
ਇਉਂ ਕਰ ਜਾਊ ਬੇਦੋਸ਼ਿਆਂ ਦੀ ਜਾਨ ਬਚਾਈ।
ਦੀਨ ਧਰਮ ਤੇ ਸੱਚ ਦੀ ਗੱਲ ਸਾਨੂੰ ਭਾਈ।
ਪਰਗਟ ਹੋਊ ਜੱਗ ਵਿੱਚ ਕਦੀ ਆਣ ਸਚਾਈ।



## ਕੂਕੇ ਸਿੰਘਾਂ ਦਾ ਸਵੈਇੱਛਤ ਇਕਬਾਲ

"ਲੋਕ ਹਿੱਤ ਵਿੱਚ ਹਿੰਸਾ ਬਣ ਜਾਂਦਾ ਇਤਿਹਾਸ।
ਨੈਤਿਕਤਾ ਤੇ ਸੱਚ ਦਾ ਜੇਕਰ ਹੋਵੇ ਵਾਸ।"

ਅੰਮ੍ਰਿਤਸਰ ਵੱਲ ਚੱਲ ਪਏ ਬਹੁ ਖੁਸ਼ੀਆਂ ਨਾਲ।
ਸੱਤਾਂ ਸਿੰਘਾ ਜੱਜ ਕੋਲ ਕੀਤਾ ਇਕਬਾਲ।
ਦੱਸੇ ਸ਼ਸਤਰ ਕੱਪੜੇ ਭਿੱਜੇ ਰੱਤ ਨਾਲ।
ਲਿਖਿਆ ਗਿਆ ਅਦਾਲਤੀ ਸਾਰਾ ਅਹਿਵਾਲ।
ਬਾਕੀ ਸਿੰਘ ਪੁਲੀਸ ਨੇ ਝੱਟ ਲੀਤੇ ਭਾਲ।
ਸਭ ਅਚੰਭਤ ਹੋ ਗਏ ਵੇਖ ਸਿਦਕ ਕਮਾਲ।
ਬੁਰੀ ਬੇਦੋਸ਼ੇ ਹੋ ਗਏ ਕੋਂਟਿਆ ਜੰਜਾਲ।
ਹੋਏ ਤਫਸ਼ੀਸ਼ੀ ਪੁਲਸੀਏ ਪਰੇਸ਼ਾਨ ਬੇਤਾਲ।
ਚੱਲਿਆ ਫੇਰ ਮੁਕੱਦਮਾ ਕਾਨੂੰਨੀ ਚਾਲ।
ਫਾਂਸੀ ਜੱਜ ਸੁਣਾਈ ਹੋਈ ਤੱਤਕਾਲ।

□ □

## ਫਾਂਸੀ
### (15 ਸਤੰਬਰ 1871)

ਚਹੁੰ ਜਣਿਆਂ ਨੂੰ ਫਾਂਸੀ ਜੱਜ ਸਜ਼ਾ ਸੁਣਾਈ।
ਤਿੰਨਾਂ ਨੂੰ ਕਾਲੇ ਪਾਣੀਆਂ ਦੀ ਹੋਈ ਸਜਾਈ।
ਰਾਮ ਬਾਗ ਕੋਲ ਬੋਹੜ ਨਾਲ ਫਾਂਸੀ ਗਡਵਾਈ।
ਦੇਖਣ ਖਾਤਿਰ ਫਾਂਸੀ ਢੁੱਕੀ ਲੋਕਾਈ।

□ □

## ਭੀੜ ਜਨਤਾ

ਭੀੜ ਸੀ ਏਨੀ ਖੱਚਾ ਖੱਚ, ਨਾ ਤਿਲ ਸਮਾਈ।
ਰਾਜ ਜਿਨ੍ਹਾਂ ਤੋਂ ਖੁਸੇ ਦਾ, ਰੀਤ ਚਲਦੀ ਆਈ।
ਦੂਰੋਂ ਖੜ੍ਹ ਕੇ ਵੇਖਦੇ, ਸਭ ਘੇਰਾ ਪਾਈ।
ਚੰਨ ਪਿਆ ਪਰਿਵਾਰ, ਜਿਉਂ ਵਿੱਚ ਬੱਦਲਵਾਈ।

□ □

## ਸ਼ਹੀਦੀਆਂ

"ਲਹਿਣਾ ਸਿੰਘ ਤੇ ਫ਼ਤਹਿ ਸਿੰਘ ਮੰਨੀ ਸਫਲ ਕਮਾਈ।
ਹਾਕਮ ਸਿੰਘ ਤੇ ਬੀਹਲਾ ਸਿੰਘ ਮਨ ਖ਼ੁਸ਼ੀ ਸਮਾਈ।
ਚਿਹਰਿਆਂ ਉੱਤੇ ਚੌਹਾਂ ਦੇ ਸੀ ਮਸਤੀ ਛਾਈ।
ਅੰਮ੍ਰਿਤਸਰ ਇਸ਼ਨਾਨ ਦੀ ਪਹਿਲੋਂ ਰੀਤ ਨਿਭਾਈ।
ਆਉਂਦਿਆਂ ਅਜਬ ਜਲਾਲ ਵਿਚ ਫਿਰ ਫਤਹਿ ਬੁਲਾਈ।
ਆਪਣੇ ਹੱਥੀਂ ਆਪਣੇ ਗਲੀਂ ਫਾਂਸੀ ਪਾਈ।
ਸਭ ਲੋਕਾਈ ਵੇਖਦੀ ਛਿਨ ਸੁਆਸ ਰੁਕਾਈ।
ਗਮ ਛਾਇਆ ਵਿੱਚ ਬੱਦਲੀਂ ਅੰਬਰ ਪਰਛਾਈ।
ਪਾ ਗਏ ਸਿੰਘ ਸ਼ਹੀਦੀਆਂ ਅਗਾਂਹ ਰੀਤ ਚਲਾਈ।
ਦੇਸ਼, ਧਰਮ ਤੇ ਕੌਮ ਲਈ ਜਿੰਦ ਘੋਲ ਘੁਮਾਈ।



## ਸਾਕਾ ਰਾਏ ਕੋਟ

ਕਸਬਾ ਇਕ ਰਾਏ ਕੋਟ ਹੈ, ਜ਼ਿਲ੍ਹੇ ਵਿਚ ਲੁਧਿਆਣਾ।
ਖੋਲ੍ਹਿਆ ਰਾਜ ਫਰੰਗੀਆਂ, ਉੱਥੇ ਬੁੱਚੜਖਾਨਾ।
ਗੁੱਸਾ ਖਾਧਾ ਕੂਕਿਆਂ ਸਿੰਘਾਂ ਸੁਲਤਾਨਾਂ।
ਸੋਚਿਆ ਹੱਲਾ ਬੋਲਣਾ, ਚੁੱਕੀਆਂ ਕਿਰਪਾਨਾਂ।
ਖੱਫਣ ਮੌਤ ਸ਼ਹੀਦੀਆਂ ਦਾ ਬੰਨ੍ਹਿਆ ਗਾਨਾ।
ਸਾਕੇ ਰਾਏ ਕੋਟ ਦੀ ਧੁੰਮ ਪਈ ਜਹਾਨਾਂ।



## ਕੂਕੇ ਸਿੰਘਾਂ ਦੀ ਤਿਆਰੀ

ਗੁਰਮੁਖ ਸਿੰਘ ਮਸਤਾਨ ਸਿੰਘ ਸੋਧਿਆ ਅਰਦਾਸਾ।
ਅੱਠ ਕੁ ਹੋਰ ਸਿੰਘ ਨਾਲ ਸਨ ਰੋਹ ਚੜ੍ਹਿਆ ਖਾਸਾ।
ਰੱਖਿਆ ਗਊ ਗਰੀਬ ਦੀ ਵਸਿਆ ਮਨੀਂ ਵਾਸਾ।
ਬਾਣੀ ਗੁਰ ਦਸ਼ਮੇਸ਼ ਤੇ ਪੂਰਾ ਭਰਵਾਸਾ।
"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜੱਗ ਸਿਉਂ ਮਿਟਾਊਂ।"



## ਬੁੱਚੜਖਾਨੇ ਵੱਲ ਰਵਾਨਗੀ

### (15 ਜੁਲਾਈ 1871)

ਠਾਰਾਂ ਸਦ ਇਕੱਹਤਰਾ ਸੰਨ ਆਪਣੀ ਰਫਤਾਰ।
ਮਿਤੀ ਜੁਲਾਈ ਪੰਦਰਾ ਰਾਤ ਹੋਈ ਅੰਧਿਆਰ।
ਰਾਏ ਕੋਟ ਪਿੰਡ ਵੱਲ ਨੂੰ, ਚਲ ਪਏ ਸਿੰਘ ਬਲਕਾਰ।
ਬੱਦਲ ਛਾਏ ਅੰਬਰੀਂ ਵਰਖਾ ਮੋਹਲੇਧਾਰ।
ਗਰਜਾਂ ਪੈਣ ਅਸਮਾਨੀਂ, ਬਿਜਲੀ ਦੀ ਕੜਕਾਰ।
ਜਿਉਂ ਦਾਨਵ ਦੇਵ ਯੁੱਧ ਵਿਚ, ਦੈਂਤਾਂ ਦਾ ਸੰਘਾਰ।
ਵਿਚ ਖੇਤਾਂ ਤੇ ਪੈਲੀਆਂ ਪਾਣੀ ਦੀ ਭਰਮਾਰ।
ਖਾਲਾਂ ਵਿਚ ਦੀ ਵਗਦਾ, ਹੋ ਹੋ ਕੁਝ ਉਲਾਰ।
ਰਸਤੇ ਨ੍ਹੇਰੇ ਵਿਚ ਥੀਂ, ਲੱਭਣੇ ਬਹੁ ਦੁਸ਼ਵਾਰ।
ਕਾਲ ਕਲਾਟੀ ਰਾਤ ਵਿਚ, ਬਿਜਲੀ ਦੀ ਲਿਸ਼ਕਾਰ।
ਰਾਹ ਕਿਧਰੇ ਦਰਸਾ ਰਹੀ ਝਮਕ ਝਮੱਕਾ ਮਾਰ।
ਉਗਰ ਦੰਤੀ ਦੇ ਪਾਠ ਨੂੰ ਮਨ ਦੇ ਵਿੱਚ ਚਿਤਾਰ।
ਚੁੱਕੇ ਸਿੰਘਾਂ ਕੂਕਿਆਂ ਆਪਣੇ ਸੰਗ ਹਥਿਆਰ।
ਰਾਏ ਕੋਟ ਪਿੰਡ ਵੱਲ ਨੂੰ ਸੇਧ ਨਿਸ਼ਾਨਾ ਧਾਰ।
ਬੁੱਚੜਖਾਨੇ ਕੋਲ ਸਭ ਢੁੱਕੇ ਮੰਜ਼ਿਲ ਮਾਰ।



## ਹਮਲਾ

ਹੱਲਾ ਬੋਲਿਆ ਗੇਟ ਥੀਂ, ਛੋਡਿਆ ਜੈਕਾਰਾ।
ਰੱਸੇ ਵੱਢੇ ਗਊਆਂ ਦੇ, ਕੀਤਾ ਛੁਟਕਾਰਾ।
ਬੁੱਚੜ ਡਰ ਕੇ ਜਾਗ ਪਏ ਮਚੀ ਹਾਹਾਕਾਰਾ।
ਇੱਕਤ ਦੁੱਕਤ ਭੱਜ ਦੌੜਦੇ ਕੋਈ ਚੱਲੇ ਨਾ ਚਾਰਾ।
ਡਾਂਗਾਂ ਟਕੂਏ ਚੁੱਕ ਲਏ ਕੁੱਝ ਹੋਇਆ ਸਹਾਰਾ।
ਰੋਹ ਵਿਚ ਅੱਗੋਂ ਕੂਕਿਆਂ ਵਾਹੀ ਤਲਵਾਰਾ।
ਜ਼ਖਮੀ ਲੱਗ ਭੱਗ ਅੱਠ ਹੋਏ, ਦੋ ਪਾਰ ਉਤਾਰਾ।
ਹੋਏ ਸਿੰਘ ਅਲੋਪ ਸਭ ਵਿੱਚ ਅੱਖ ਫੁਰਕਾਰਾ।
ਬੁੱਚੜਾਂ ਤੇ ਸਰਕਾਰ ਵਿਰੁੱਧ ਇਉਂ ਕਰ ਵਰਤਾਰਾ।
ਕੂਕਿਆਂ ਨੇ ਕਾਨੂੰਨ ਦੀ ਰੱਦ ਕੀਤੀ ਧਾਰਾ।



## ਸਰਕਾਰੀ ਕਾਰਵਾਈ

ਛੇਤੀ ਹੀ ਸਰਕਾਰ ਨੇ, ਐਲਾਨ ਸੁਣਾਏ।
ਦੋਸ਼ੀਆਂ ਨੂੰ ਪਕੜਾਉਣ ਲਈ ਲਾਲਚ ਦਰਸਾਏ।
ਮਿਲਣ ਇਨਾਮ ਤਰੱਕੀਆਂ ਪਿੱਠੂ ਭਰਮਾਏ।
ਸਿਰਲੱਥ ਕੂਕੇ ਪੰਜ ਸਿੰਘ ਟਾਊਟਾਂ ਪਕੜਾਏ।
ਗੁਰਮੁਖ ਸਿੰਘ ਮਸਤਾਨ ਸਿੰਘ ਦੇ ਨਾਓਂ ਲਿਖਵਾਏ।
ਮੰਗਲ ਸਿੰਘ ਦੇ ਨਾਲ ਹੋਣ ਦੇ ਕਥਨ ਸੁਣਾਏ।
ਗਿਆਨੀ ਸਿੰਘ ਤੇ ਰਤਨ ਸਿੰਘ ਦੇ ਹੋਰ ਲਿਖਾਏ।
ਕਹਿੰਦੇ ਦੋ ਕੇ ਬਹਿ ਇਨ੍ਹਾਂ ਹਮਲੇ ਕਰਵਾਏ।
ਹੱਲਾ ਸ਼ੇਰੀ ਦੇਣ ਦੇਣ ਦੇ ਇਲਜ਼ਾਮ ਲਗਾਏ।

□ □

## ਪੰਜ ਕੂਕੇ ਸਿੰਘਾਂ ਵਿਰੁੱਧ ਮੁਕੱਦਮਾ

ਪੰਜੇ ਸਿੰਘ ਫਰੰਗੀਆਂ ਵਿਚ ਜੇਹਲ ਭਿਜਾਏ।
ਲੁਧਿਆਣੇ ਦੀ ਜੇਹਲ ਵਿਚ ਬੰਦੀ ਕਰਵਾਏ।
ਕੀਤਾ ਸੁਰੂ ਮੁਕੱਦਮਾ ਫਾਈਲਾਂ ਬਣਵਾਏ।
ਤਿੰਨ ਨੂੰ ਫਾਂਸੀ ਤੱਤਕਾਲ ਜੱਜ ਹੁਕਮ ਸੁਣਾਏ।
ਗਿਆਨੀ ਸਿੰਘ ਤੇ ਰਤਨ ਸਿੰਘ ਰੇਸ ਅੱਗੇ ਪਾਏ।

□ □

## ਤਿੰਨਾਂ ਨੂੰ ਫਾਂਸੀ ਲਈ ਤਿਆਰੀ

ਗੁਰਮੁਖ ਸਿੰਘ. ਮਸਤਾਨ ਸਿੰਘ ਮੰਗਲ ਸਿੰਘ ਸਿਰਦਾਰ।
ਕੂਕੇ ਪਿੱਥੋ ਪਿੰਡ ਦੇ, ਤਿੰਨੇ ਵੱਸਣਹਾਰ।
ਸੁਣਿਆ ਫਾਂਸੀ ਹੁਕਮ ਜਾਂ ਚੜਿਆਂ ਜੋਸ਼ ਖੁਮਾਰ।
ਲੁਧਿਆਣੇ ਦੀ ਜੇਹਲ ਚੋਂ ਤਿੰਨੇ ਕੱਢੇ ਬਾਹਰ।
ਹਥਕੜੀਆਂ ਤੇ ਬੇੜੀਆਂ ਲਾ ਕੀਤੇ ਗ੍ਰਿਫਤਾਰ।
ਲਿਆਂਦੇ ਰਾਏ ਕੋਟ ਨੂੰ, ਨਾਲ ਪੁਲਿਸ ਦੀ ਵਾਹਰ।
ਡੀ ਸੀ ਕਾਵਨ ਢੁੱਕਿਆ ਹੋ ਘੋੜੇ ਅਸਵਾਰ।
ਫੌਜ ਰਸਾਲਾ ਨਾਲ ਸੀ, ਗਿਰਦੇ ਮਦਦ ਗਾਰ।
ਫਾਂਸੀ ਝਟ ਗਡਵਾਈ, ਬੁੱਚੜਖਾਨਿਓਂ ਬਾਹਰ।

□ ‾

## ਫਾਂਸੀ (5 ਅਗਸਤ 1871)

ਸੰਨ ਠਾਰਾਂ ਸੌਂ ਇਕੱਹਤਰਾ ਚੜ੍ਹ ਪਿਆ,
ਦਿਨ ਪੰਜ ਜਾਂ ਅਗਸਤ ਗਿਆ ਆ।
ਹੁਕਮ ਪਾਇਕੇ ਇਲਾਕੇ ਵਿਚ ਹਾਕਮਾਂ,
ਦਿੱਤੀ ਪਿੰਡਾਂ ਵਿਚ ਡੌਂਡੀ ਪਿਟਵਾ।
ਫਾਂਸੀ ਲੱਗਦੀ ਸ਼ਰੇਆਮ ਵੇਖਣੀ,
ਲੋਕੀ ਘੱਤ ਕੇ ਵਹੀਰਾਂ ਗਏ ਆ।
ਸਭੇ ਦੂਰੋਂ ਹੀ ਹੈਰਾਨ ਹੋ ਕੇ ਵੇਖਦੇ,
ਘਟਾ ਵਾਂਗਰਾਂ ਘੇਰਾ ਲਿਆ ਪਾ।
ਹੁਕਮ ਹੋਇਆ ਤਿੰਨੇ ਸ਼ੇਰ ਦੂਲੇ ਲਿਆਇਕੇ,
ਦਿੱਤੇ ਫਾਂਸੀ ਵਿਚਕਾਰ ਖੜਾ।
ਸੂਰਜ ਮੁਖੜਾ ਛੁਪਾਇਆ ਪਿਛੇ ਬੱਦਲਾਂ,
ਵਿਚ ਸੋਗ ਦੇ ਪਰਛਾਈਆਂ ਗਈਆਂ ਛਾਂ।
ਸਾਰੇ ਸੋਗ ਪਰਕਿਰਤੀ ਵਿਚ ਛਾ ਗਿਆ,
ਭਰ ਸਿਸਕੀਆਂ ਪਈ ਰੁਮਕਦੀ ਹਵਾ।
ਪਾਈਆ ਸੂਰਿਆਂ ਗਲਾਂ ਵਿੱਚ ਫਾਂਸੀਆਂ,
ਦਿੱਤੀ ਸਤਿ ਸ੍ਰੀ ਅਕਾਲ ਗੁੰਜਾ।
ਫਾਂਸੀ ਚੁੰਮੀ ਨਾਮਧਾਰੀ ਪਰਵਾਨਿਆਂ,
ਕੌਰਤ ਅਣਖ ਤਾਈਂ ਦਿੱਤਾ ਰੁਸ਼ਨਾ।
ਨਾਹੀਂ ਮੰਨਿਆ ਫਰੰਗੀ ਰਾਜ ਨੂੰ,
ਗਏ ਦੇਸ਼ ਤੋਂ ਸ਼ਹੀਦੀਆਂ ਪਾ।



## ਸੂਬਾ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਵਿਰੁੱਧ ਮੁਕੱਦਮਾ

"ਆਪਣੇ ਪੱਖ ਕਾਨੂੰਨ ਤੋਂ ਘੜੇ ਦਲੀਲਾਂ ਖਾਸ,
ਰਾਜ ਸੱਤਾ ਇਉਂ ਆਪਣਾ ਮੰਤਵ ਕਰਦੀ ਰਾਸ।"

ਰਾਏ ਕੋਟ ਦੇ ਕੇਸ ਨੂੰ ਅੱਗੇ ਹੋਰ ਵਧਾਇਆ।
ਦੋ ਸਿੰਘਾਂ ਨਾਮਧਾਰੀਆਂ, ਦੋਸ਼ੀ ਠਹਿਰਾਇਆ।
ਗਿਆਨੀ ਸਿੰਘ ਤੇ ਰਤਨ ਸਿੰਘ ਨੂੰ ਜੇਹਲ ਚ ਪਾਇਆ।
ਸਾਕੇ ਰਾਏ ਕੋਟ ਦਾ, ਇਲਜ਼ਾਮ ਲਗਾਇਆ।
ਕਹਿੰਦੇ ਘਟਨਾ ਕ੍ਰਮ ਲਈ ਤੁਸਾਂ ਹੈ ਉਕਸਾਇਆ।
ਦੋ ਤਲਵਾਰਾਂ ਤੁਸਾਂ ਨੇ ਹਮਲਾ ਕਰਵਾਇਆ।



## ਫਾਂਸੀ ਦਾ ਹੁਕਮ

ਖਾਸ ਮੁਕੰਦਮਾ ਜਾਣ ਕੇ ਸੈਸ਼ਨ ਜੱਜ ਲਾਇਆ।
ਦੋਨਾਂ ਤਾਈਂ ਫਾਂਸੀ ਉਸ ਹੁਕਮ ਸੁਣਾਇਆ।
ਠਾਰਾਂ ਸੌ ਇਕੱਤਰਾ ਸੰਨ ਚਲਦਾ ਆਇਆ।
ਮਿਤੀ ਨਵੰਬਰ ਛੱਬੀ ਪੈਰ ਧਰਤੀ ਪਾਇਆ।
ਫਾਂਸੀ ਲਾਉਣੀ ਬੋਹੜ ਨਾਲ, ਇਹ ਮਤਾ ਪਕਾਇਆ।



## ਫਾਂਸੀ ਦੇ ਤਖਤੇ ਉਤੇ
## (26 ਨਵੰਬਰ 1871)

### ਸੂਬਾ ਰਤਨ ਸਿੰਘ ਦੀ ਅੰਗਰੇਜ਼ ਅਫਸਰ ਨੂੰ ਤ੍ਰਿਸਕਾਰ

**"ਜੀਵਨ ਦੇ ਵਿੱਚ ਵਰਤਦੀ ਕਥਨੀ ਕਥਨ ਜ਼ਬਾਨ,**
**ਖਾਸ ਸਮੇਂ ਤੇ ਗਲ ਕਹੀ ਰਖਦੀ ਖਾਸ ਸਥਾਨ।"**

ਸੂਬਾ ਗਿਆਨੀ ਰਤਨ ਸਿੰਘ ਫਾਂਸੀ ਆਣ ਖੜਾ।
ਅਫਸਰ ਇਕ ਅੰਗਰੇਜ਼ ਨੂੰ ਕਹਿੰਦਾ ਇਉਂ ਸੁਣਾ।
"ਬਿੱਲਿਆ ਮੂੰਹ ਕਰ ਸਾਹਮਣੇਂ ਨਾਹੀਂ ਪਿਠ ਵਿਖਾ।
ਜਨਮ ਲਵਾਂਗੇ ਹੋਰ ਅਸੀਂ ਚੋਲਾ ਨਵਾਂ ਵਟਾ।
ਗਭਰੂ ਹੋ ਫਿਰ ਆਣਕੇ, ਲਵਾਂਗੇ ਖੜਗ ਉਠਾ।
ਖਤਮ ਕਰਨ ਇਸ ਰਾਜ ਨੂੰ ਦਿਆਂਗੇ ਜੰਗ ਮਚਾ।"



## ਫਾਂਸੀ

ਦੋਨਾਂ ਤਾਈਂ ਫਰੰਗੀਆਂ ਫਾਂਸੀ ਲਟਕਾਇਆ।
ਪਾ ਗਏ ਸਿੰਘ ਸ਼ਹੀਦੀਆਂ ਇਤਿਹਾਸ ਬਣਾਇਆ।
ਖਾਸਾ ਹਰ ਇਕ ਰਾਜ ਦਾ ਇਹ ਹੁੰਦਾ ਆਇਆ।
ਰਾਜ ਵਿਰੋਧੀ ਲਹਿਰ ਨੂੰ ਇਸ ਸਦਾ ਦਬਾਇਆ।



## ਜੋਸ਼ੀਲੇ ਕੂਕਿਆਂ ਉੱਤੇ ਵਿਦਰੋਹੀ ਪ੍ਰਤੀਕਰਮ

ਹੋਇਆ ਉਤੇ ਕੂਕਿਆਂ ਫਰੰਗੀ ਅਤਿਆਚਾਰ।
ਜਾਣਿਆਂ ਉਨ੍ਹਾਂ ਬਣ ਗਈ ਦੁਸ਼ਮਣ ਹੁਣ ਸਰਕਾਰ।
ਹਈ ਮਸਤਾਨੇ ਰੋਹਲੇ ਜਿਉਂ ਦੱਗਦੇ ਅੰਗਿਆਰ।
ਅੱਗ ਦੀਆ ਨਾਲਾਂ ਵਾਂਗਰਾਂ ਫਨੀਅਰ ਜਿਉਂ ਫੁੰਕਾਰ।
ਵਿੱਚ ਦੀਵਾਨਾਂ ਗਾਉਂਦੇ ਉੱਚੇ ਹੇਕਾਂ ਮਾਰ।
"ਅਸਾਂ ਹਿੰਦ ਵਿੱਚ ਗਦਰ ਮਚੌਣਾਂ ਕੱਢਣਾ ਫਰੰਗੀਏ ਨੂੰ।"
"ਭੱਜੇ ਜਾਂਦੇ ਨੇ ਫਰੰਗੀ ਵੇਲਾ ਨੇੜੇ ਆ ਗਿਆ।"
"ਜਦ ਰੂਸ ਪੰਜਾਬੇ ਆਏ ਟੱਕੇ ਸੇਰ ਅੰਨ ਵਿਕਾਏ
ਮੇਰਾ ਸਿੱਖ ਭੁੱਖਾ ਨਾ ਜਾਏ।"



## ਸਾਕਾ ਮਾਲੇਰ ਕੋਟਲਾ

## ਗੁਰਮੁਖ ਸਿੰਘ ਫਰਵਾਹੀ ਨੰਬਰਦਾਰ ਨਾਲ ਵਾਪਰੀ ਘਟਨਾ

"ਜੈਸੀ ਹੁੰਦੀ ਧਾਰਨਾ ਵੈਸੇ ਹੀ ਕਰਤੱਵ।
ਆਪੋ ਆਪਣੇ ਨਜ਼ਰੀਏ ਵਿਚ ਦੁਨੀਆਂ ਦੇ ਸੱਭ।"
ਮਾਲੇਰਕੋਟਲੇ ਸ਼ਹਿਰ ਦੇ ਕੁਝ ਕੁ ਅੰਦਰਵਾਰ।
ਬੁੱਚੜਖਾਨਾ ਖੁਲ੍ਹ ਗਿਆ, ਹੁੰਦਾ ਗਊ ਸੰਘਾਰ।
ਗੁਰਮੁਖ ਸਿੰਘ ਫਰਵਾਹੀ ਪਿੰਡ ਦਾ ਨੰਬਰਦਾਰ।
ਵੱਲ ਕੋਟਲੇ ਜਾ ਰਿਹਾ ਕਰਨ ਕਾਨੂੰਨ ਵਿਹਾਰ।
ਚੁਕਤਾ ਕਰਨਾ ਮਾਲੀਆ ਵਿਚ ਖਚਾਨੇ ਤਾਰ।
ਰਸਤੇ ਵਿਚ ਉਸ ਵੇਖਿਆ ਇਕ ਬਲਦ ਅਸਵਾਰ।
ਬੈਠਾ ਉੱਤੇ ਕਕੂੰਜੜਾ ਲੱਦ ਮੂਲੀਆਂ ਭਾਰ।
ਭਾਰ ਇੰਨਾ ਸੀ ਬਲਦ ਤੇ ਤੁਰਨੋਂ ਵੀ ਲਾਚਾਰ।
ਤਰਦਾ ਤੁਰਦਾ ਹੰਭਿਆਂ ਹੋਇਆ ਮਰਨੇਹਾਰ।
ਗੁਰਮੁਖ ਸਿੰਘ ਨੇ ਉਸ ਨੂੰ ਕਿਹਾ ਨਾਲ ਸਤਿਕਾਰ।
ਭਾਰ ਇਨਾ ਹੈ ਬਲਦ ਤੇ ਸਕੇ ਨਾ ਹੋਰ ਸਹਾਰ।
ਪੈਦਲ ਤੁਰ ਪੈ ਵੀਰ ਤੂੰ, ਇਹ ਲਾਹਾ ਦਰਕਾਰ।
ਬੋਲਿਆ ਉਲਟ ਕਕੂੰਜੜਾ ਛੇੜ ਲਿਆ ਤਕਰਾਰ।
ਲੋਕ ਇਕੱਠੇ ਹੋ ਗਏ ਸੁਣ ਕੇ ਬੋਲ ਬੁਲਾਰ।
ਸਭਨਾਂ ਗੁਰਮੁਖ ਸਿੰਘ ਨਾਲ ਕੀਤੀ ਅੰਦਰੋਂ ਖਾਰ।



## ਕੋਤਵਾਲ ਨੇ ਬਲਦ ਜਿਬਾਹ ਕਰਵਾਇਆ

ਕੋਤਵਾਲ ਕੋਲ ਪੁੱਜਿਆ ਮਾਲਿਕ ਬਲਦ ਅਸਵਾਰ।
ਲਿਖਤ ਸ਼ਕਾਇਤ ਕੀਤੀ ਜੋ ਝਗੜਾ ਤਕਰਾਰ।
ਰੂਅੱਸਬ ਵਿੱਚ ਕੋਤਵਾਲ ਨੇ ਦਿੱਤਾ ਬਲਦ ਸੰਘਾਰ।
ਦਿੱਤੀ ਕੀਮਤ ਬਲਦ ਦੀ ਮਾਲਿਕ ਤਾਈਂ ਉਤਾਰ।



## ਗੁਰਮੁਖ ਸਿੰਘ ਦਾ ਭੈਣੀ ਸਾਹਿਬ ਪੁੱਜਣਾ

ਸਾਹਵੇਂ ਇਉਂ ਅਪਮਾਨ ਜਾਂ ਵੇਖਿਆ ਨੰਬਰਦਾਰ।
ਗੈਰਤ ਖਾਧੀ ਲੱਗ ਗਈ ਸੀਨੇ ਵਿਚ ਕਟਾਰ।
ਸਿੱਧਾ ਭੈਣੀ ਪੁੱਜਿਆ ਬਾਬੇ ਦੇ ਦਰਬਾਰ।
ਜੁੜਿਆ ਮੇਲਾ ਮਾਘੀ ਸੰਗਤ ਕਈ ਹਜ਼ਾਰ।
ਇਕ ਸੌ ਇਕ ਅਖੰਡ ਪਾਠ ਰੱਖੇ ਵਿਚ ਸਤਿਕਾਰ।
ਭੋਗ ਸ਼ਹੀਦੀ ਕੂਕਿਆਂ ਗਏ ਜੋ ਜਿੰਦਾਂ ਵਾਰ।
ਸੰਗਤ ਤਾਈਂ ਦੱਸਿਆ ਬਲਦ ਵਾਲਾ ਵਿਸਥਾਰ।
ਜ਼ਿਬਾਹ ਕੀਤਾ ਕੋਤਵਾਲ ਨੇ ਗੈਰਤ ਤਾਈਂ ਵੰਗਾਰ।



## ਕੂਕੇ ਸਿੰਘਾਂ ਤੇ ਪ੍ਰਤੀਕਰਮ

ਅੰਮ੍ਰਿਤਸਰ ਤੇ ਰਾਏਕੋਟ ਇਨ੍ਹਾਂ ਦੋਨਾਂ ਥਾਹਵਾਂ।
ਫਾਂਸੀ ਚੁੰਮੀ ਕੂਕਿਆਂ ਹੋਈਆਂ ਘਟਨਾਵਾਂ।
ਵਿੱਚ ਲੁਧਿਆਣੇ ਮੌਤ ਨਾਲ ਸੀ ਲਈਆਂ ਲਾਵਾਂ।
ਇਉਂ ਸਿੰਘਾਂ ਮਨੀਂ ਛਾਇਆ ਰੋਹਿਲਾ ਪਰਛਾਵਾਂ।
ਚਾਹੀਏ ਭਾਜੀ ਮੋੜਨੀ ਹੱਕ ਕਰਨਾ ਸਾਵਾਂ।
ਗੁਰਮੁਖ ਸਿੰਘ ਨੇ ਟੁੰਬਿਆ ਦਗਦੇ ਮਨੋਭਾਵਾਂ।
ਰਖਦੀਆਂ ਹਨ ਸਰਕਾਰਾਂ ਬਹੁ ਲੰਮੀਆਂ ਬਾਹਵਾਂ।
ਸਾਕਾ ਹੁੰਦਾ ਅਮਰ ਹੈ ਕੋਈ ਟਾਵਾਂ ਟਾਵਾਂ।
ਪਾਉਣ ਸ਼ਹੀਦੀ ਜੰਮਦੀਆਂ ਪੁੱਤ ਵਿਰਲੀਆਂ ਮਾਵਾਂ।



## ਰੋਹ ਅਤੇ ਵੰਗਾਰ

"ਰਾਜ ਫਰੰਗੀ ਨਿੰਦਦੀ ਕੂਕਿਆਂ ਵਾਲੀ ਕੂਕ।
ਚਾਹੁੰਦੇ ਮਨ ਮਸਤਾਨੇ ਦੇਣ ਰਾਜ ਨੂੰ ਫੂਕ।"

ਪਹਿਲੋਂ ਹੀ ਵਿਚ ਸੀਨਿਆਂ ਲੱਗੇ ਬਾਣ ਰੱਹਿਲੇ।
ਕੂਕੇ ਸੁਣ ਕੇ ਵਾਰਦਾਤ ਹੋਏ ਅੱਗ ਬਗੋਲੇ।
ਕਹਿੰਦੇ ਆਉ ਸੋਧੀਏ ਬੁੱਚੜਾਂ ਦੇ ਟੋਲੇ।
ਚੜਨਾ ਧਰਮ ਜਹਾਜ਼ ਹੈ ਕਈ ਜੋਸ਼ ਚ ਬੋਲੇ।
ਆਉ ਚੜਨਾ ਜਿਨ੍ਹਾਂ ਨੇ ਕਾਰਜ ਅਣਮੁੱਲੇ।
ਭੜਕਣ ਰੋਹ ਜਲਾਲ ਵਿਚ ਜਿਉਂ ਲਾਟਾਂ ਸ਼ੋਹਲੇ।
ਚਿਹਰਿਆਂ ਉੱਤੇ ਲਾਲੀਆਂ ਜਿਉਂ ਦੱਗਦੇ ਕੋਲੇ।
ਫੱਟ ਅੱਲ੍ਹੇ ਵਿੱਸ ਘੋਲਦੇ ਜਿਉਂ ਬਿਸੀਅਰ ਘੋਲੇ।



## ਜਥੇਦਾਰ ਹੀਰਾ ਸਿੰਘ ਦੀ ਵੰਗਾਰ

ਹੀਰਾ ਸਿੰਘ ਤੇ ਲਹਿਣਾ ਸਿੰਘ ਦੋ ਆਗੂ ਜਥੇਦਾਰ।
ਭੱਗ ਪਿੱਛੋਂ ਹੀਰਾ ਸਿੰਘ ਨੇ ਮਾਰੀ ਜਾਂ ਲਲਕਾਰ।
ਨਾਲ ਉਨ੍ਹਾਂ ਦੇ ਦੋ ਕੁ ਸੌ ਹੋ ਗਏ ਸਿੰਘ ਤਿਆਰ।
ਅਤੇ ਨਾਲ ਦੋ ਬੀਬੀਆਂ ਸੀਸ ਸੱਜੀ ਦਸਤਾਰ।
ਜਾ ਬੁੰਗੇ ਵਿੱਚ ਬੈਠ ਗਏ ਬੀਰ-ਆਸਣ ਸੱਭ ਮਾਰ।
ਬਾਣੀ ਗੁਰ ਦਸ਼ਮੇਸ਼ ਦੀ, ਉੱਚੀ ਪੜ੍ਹਨ ਉਚਾਰ।
ਅਕਾਲ ਉਸਤਤ ਤੇ ਚੌਪਈ ਅਤੇ ਚੰਡੀ ਦੀ ਵਾਰ।



## ਮਾਈ ਇੰਦ ਕੌਰ ਦੀ ਲਲਕਾਰ

ਇੰਦ ਕੌਰ ਮਾਈ ਮਿੰਘਣੀ—ਲੀਕ ਧਰਤ ਤੇ ਮਾਰ।
ਗਰਜੀ ਸ਼ੀਹਣੀ ਵਾਂਗਰਾਂ ਆਖਿਆ ਇਉਂ ਲਲਕਾਰ।
ਧਰਮ ਜਹਾਜ਼ ਤਿਆਰ ਹੈ ਹੋ ਜਾਵੋ ਅਸਵਾਰ।
ਕੂਕੇ ਲੱਗ ਭੱਗ ਢਾਈ ਸੌ ਹੋਏ ਤੁਰਤ ਤਿਆਰ।
ਬੁਚੜਾਂ ਤੇ ਸਰਕਾਰ ਨੂੰ ਸਭ ਰਹੇ ਦੁਰਕਾਰ।
ਸਭੇ ਤਤਪਰ ਜਾਪਦੇ ਹੱਲੇ ਲਈ ਤਿਆਰ।
ਜੋ ਹੁੰਦਾ ਵਿੱਚ ਕੋਟਿਲੇ ਦੇਣਾ ਕਰਜ਼ ਉਤਾਰ।



## ਦੀਵਾਨ ਵਿੱਚ ਪੁਲਿਸ ਸਰਗਰਮੀ

ਡਾਇਰੀ ਲਿਖਦੇ ਪੁਲਸੀਏ ਡਿਊਟੀ ਪਏ ਭੁਗਤਾਣ।
ਸਰਫਰਾਜ ਖਾਂ ਦੱਸਿਆ ਬਾਬਾ ਜੀ ਤਾਈਂ ਆਣ।
ਆਖਿਆ ਕਈ ਮਸਤਾਨੇ, ਚਾਹੁੰਦੇ ਗਦਰ ਮਚਾਣ।
ਵਿਚ ਕੋਟਲੇ ਜਾਇਕੇ, ਕਹਿੰਦੇ-ਮਰਨ-ਮਰਾਣ।

□ □

## ਜਥੇ ਨੂੰ ਹਥਿਆਰਬੰਦ ਕਾਰਵਾਈ ਤੋਂ ਰੋਕਣ ਦਾ ਯਤਨ

ਭੇਜਿਆ ਲੱਖਾ ਸਿੰਘ ਨੂੰ, ਸਤਿਗੁਰ ਨੇ ਸਮਝਾਣ।
ਸੂਬਾ ਲੱਖਾ ਸਿੰਘ ਨੇ ਲਾਇਆ ਪੂਰਾ ਤਾਣ।
ਆਖਿਰ ਵਾਪਿਸ ਪਰਤਿਆ ਵੇਖਿਆ ਉਲਟ ਰੁਝਾਨ।
ਫਿਰ ਬਾਬਾ ਜੀ ਆਪ ਗਏ ਸਿੰਘਾਂ ਤਾਈਂ ਮਨਾਣ।
ਆਖਿਆ ਮਨਸ਼ਾ ਤੁਹਾਡਾ ਸਾਡਾ ਇਕ ਸਮਾਨ।
ਧਰਮ ਪਿਆਰਾ ਸਭਸ ਨੂੰ, ਕੀਤਾ ਖੋਲ੍ਹ ਬਿਆਨ।
ਪਰ ਸਮਾਂ ਅਜੇ ਨਹੀਂ ਢੁਕਿਆ ਕੋਈ ਹਥਿਆਰ ਉਠਾਣ।
ਧੀਰਜ ਰੱਖੋ ਸ਼ਾਂਤੀ ਮੌਕਾ ਸਮਾਂ ਪਛਾਣ।
ਕਾਇਲ ਇਹ ਸਰਕਾਰ ਹੈ ਕਰਦੀ ਸਾਨੂੰ ਆਣ।
ਪੂਰਾ ਸਭ ਕੁਝ ਹੋਇਗਾ ਬੈਠਿਆਂ ਇਸ ਅਸਥਾਨ।
ਇਕ ਬਰਸ ਹੋਰ ਠਹਿਰ ਜਾਓ ਛੱਡ ਬਲਬੇ ਦਾ ਧਿਆਨ।

□ □

## ਕੂਕੇ ਸਿੰਘਾਂ ਦਾ ਸੰਕਲਪ

ਧਰਮ ਹੇਤ ਜੋ ਜਾਇਕੇ, ਹੋਏ ਸੀ ਕੁਰਬਾਨ।
ਤੇਗ਼ ਬਹਾਦਰ ਗੁਰੂ ਦਾ ਸਾਹਵੇਂ ਰੱਖ ਪਰਮਾਣ।
ਕਹਿੰਦੇ ਸਾਨੂੰ ਗੁਰੂ ਦਾ ਹੁਕਮ ਹੋਇਆ ਫੁਰਮਾਨ।
ਖੱਫਣ ਬੰਨੇ ਅਸਾਂ ਨੇ ਲਈ ਸ਼ਹੀਦੀ ਠਾਣ।
ਸਿਦਕ ਸਿਰੜ ਵਿਚ ਆਖਦੇ ਸੱਭੇ ਇਕ ਜ਼ਬਾਨ।

□ □

## ਪੁਲਿਸ ਅਫਸਰ ਨੂੰ ਪੇਸ਼ਗੀ ਸਪੱਸ਼ਟੀਕਰਨ

ਪੁਲਿਸ ਅਫਸਰ ਸਰਫਰਾਜ਼ ਖਾਂ, ਮੇਲੇ ਦੇ ਵਿਚਕਾਰ।
ਡਾਇਰੀ ਲਿਖਦਾ ਆਪਣੀ ਕਾਰਵਾਈ ਵਿਸਥਾਰ।
ਬਾਬਾ ਜੀ ਕਿਹਾ ਉਸਨੂੰ, ਕੁਝ ਮਸਤਾਨੇ ਤਿਆਰ।
ਕਰ ਸਕਦੇ ਹਨ ਕੁਝ ਵੀ ਹੋਏ ਅਸਾਂ ਤੋਂ ਬਾਹਰ।



## ਕੂਕੇ ਸਿੰਘਾਂ ਦਾ ਅਟੱਲ ਨਿਸਚਾ

ਸਤਿਗੁਰ ਵੇਖੇ ਸਿੰਘ ਜਦ, ਨਿਸਚੇ ਉੱਤੇ ਅਡੋਲ।
ਪੁੱਛੀ ਅੰਤਿਮ ਇੱਛਿਆ, ਬਚਨ ਮੁੱਖ ਤੋਂ ਬੋਲ।
ਦੱਸੀ ਸੱਭੇ ਕੂਕਿਆਂ ਅੰਤਿਮ ਇੱਛਾ ਖੋਲ੍ਹ।
ਲੰਗਰ ਹੱਥੀਂ ਛਕਾ ਦਿਓ, ਕੰਮ ਸੁਭਾਗ ਅਮੋਲ।



## ਜੱਥੇ ਦੇ ਸਿੰਘਾਂ ਨੇ ਲੰਗਰ ਛਕਿਆ

ਲੰਗਰ ਛਕਿਆ ਸਭਸ ਨੇ ਸ਼ਰਧਾ ਰੀਝਾਂ ਨਾਲ।
ਹੋਇ ਇਕੱਠੇ ਪੁੱਜ ਗਏ, ਬੁੰਗੇ ਵਿਚ ਅਕਾਲ।
ਕੂਕ ਮਾਰੀ ਫਿਰ ਕੂਕਿਆਂ ਆ ਕੇ ਵਿਚ ਜਲਾਲ।
ਚੜ੍ਹ ਜਾਓ ਧਰਮ ਜਹਾਜ਼ ਤੇ ਜਿਸ ਬਣਨਾ ਭਾਗਬਾਲ।
ਊਧਮ ਸਿੰਘ ਤੇ ਚੜ੍ਹਤ ਸਿੰਘ ਲੰਗਰ ਰਹੇ ਸੰਭਾਲ।
ਵਿਚੇ ਛੱਡ ਕੇ ਦੌੜ ਪਏ, ਜਾਇ ਰਲੇ ਤੱਤਕਾਲ।
ਜੱਥਾ ਡੇਢ ਸੌ ਬਣ ਗਿਆ ਦੋਵੇਂ ਬੀਬੀਆਂ ਨਾਲ।
ਕੁਝ ਕਿਰਪਾਨਾਂ ਸਫਾਜੰਗ ਚੁੱਕੇ ਆਪਣੇ ਨਾਲ।
ਫਿਰ ਅਰਦਾਸਾ ਸੋਧਿਆ ਬੁੰਗੇ ਵਿਚ ਅਕਾਲ।



## ਲਹਿਰ ਦੀ ਦਿਸ਼ਾ

ਕੀਤਾ ਬਾਬਾ ਰਾਮ ਸਿੰਘ ਸ਼ਾਂਤਮਈ ਪਰਚਾਰ।
ਸਿਮਰਨ ਸੇਵਾ ਬੰਦਗੀ ਸੁੱਚਾ ਸ਼ਿਸ਼ਟਾਚਾਰ।
ਹੋਏ ਆਜ਼ਾਦੀ ਆਪਣੀ ਆਪਣਾ ਸਭਿਆਚਾਰ।
ਸਮਾਂ ਨਹੀਂ ਸੀ ਢੁੱਕਵਾਂ ਚੁੱਕਣ ਲਈ ਹਥਿਆਰ।
ਤਤਪਰ ਕੂਕੇ ਸਿੰਘ ਕਈ ਸਕੇ ਨਾ ਕਹਿਰ ਸਹਾਰ।
ਲਾਗੇ ਧਰਮ ਸਥਾਨੀਂ ਬੁੱਚੜਾਂ ਦੇ ਕਿਰਦਾਰ।
ਲੋਕ ਮਨੀਂ ਸੰਕਲਪ ਲਈ ਸਮਝੀ ਉਨ੍ਹਾਂ ਵੰਗਾਰ।
ਤਾਹੀਓਂ ਉੱਤੇ ਬੁੱਚੜਾਂ ਕੀਤੇ ਹਿੰਸਕ ਵਾਰ।
ਇਹਨੂੰ ਬਗਾਵਤ ਸਮਝਿਆ ਫਰੰਗੀ ਦੀ ਸਰਕਾਰ।



## ਜਥੇ ਦੀ ਰਵਾਨਗੀ

## (13 ਜਨਵਰੀ, 1872)

ਹੀਰਾ ਸਿੰਘ ਤੇ ਲਹਿਣਾ ਸਿੰਘ ਕੀਤੀ ਅਗਵਾਈ।
ਮਾਲੇਰ-ਕੋਟਲੇ ਸ਼ਹਿਰ ਵੱਲ ਉਨ੍ਹਾਂ ਕੀਤੀ ਧਾਈ।
ਜਾ ਕੇ ਹੱਲਾ ਬੋਲਣਾ, ਸਭ ਵਿਉਂਤ ਬਣਾਈ।
ਸ਼ਬਦ ਗਾਉਂਦੇ ਉਹ ਤੁਰ ਰਹੇ ਕਰ ਵਾਹੋ ਦਾਹੀ।



## ਸੂਬਾ ਲੱਖਾ ਸਿੰਘ ਦਾ ਲੁਧਿਆਣੇ ਡੀ.ਸੀ. ਕਾਵਨ ਕੋਲ ਜਾਣਾ

**"ਹਿੰਸਾ ਹਰ ਸਰਕਾਰ ਨੂੰ ਡਾਢੀ ਰਹਿੰਦੀ ਰਾਸ,**
**ਲਹਿਰਾਂ ਕੁਚਲ ਦਬਾਉਣ ਲਈ ਮਿਲੇ ਬਹਾਨਾ ਖਾਸ।"**

ਸੂਬਾ ਲੱਖਾ ਸਿੰਘ ਨੂੰ, ਭੇਜਿਆ ਡੀ. ਸੀ. ਕੋਲ।
ਜਾ ਕੇ ਉਸ ਲੁਧਿਆਣੇ ਦੱਸੀ ਹਕੀਕਤ ਖੋਲ੍ਹ।
ਜਥਾ ਗਿਆ ਵੱਲ ਕੋਟਲੇ ਹਿੰਸਕ ਰੁਚੀ ਨਿਰੋਲ।
ਐਪਰ ਡੀ. ਸੀ. ਅੰਦਰੋਂ ਵਿਸ ਰਿਹਾ ਸੀ ਘੋਲ।
ਡੱਕਿਆ ਸੂਬਾ ਜੇਹਲ ਵਿਚ ਅਣਸੁਣਿਆਂ ਕਰ ਬੋਲ।



## ਜਥਾ ਰਸਤੇ ਵਿਚ ਧਮੋਟ ਤੇ ਰੱਬੋਂ ਪਿੰਡ ਵਿਚ

ਤੁਰਦਿਆਂ ਹੋਇਆਂ ਧਮੋਟ ਪਿੰਡ ਰਸਤੇ ਵਿਚ ਆਇਆ।
ਹੱਲ ਵਾਹੁੰਦੇ ਹਰਨਾਮ ਸਿੰਘ ਨੇ ਜਥਾ ਖੜਾਇਆ।
ਪੁੱਛਿਆ ਇਹ ਕਿਸ ਕਾਰਨੇ, ਕਿੱਧਰ ਨੂੰ ਧਾਇਆ।
ਹੀਰਾ ਸਿੰਘ ਨੇ ਜਥੇ ਦਾ ਕਾਰਜ ਸਮਝਾਇਆ।
"ਸੋਧਣ ਚੱਲੇ ਕੋਟਿਲਾ" ਉਹਨੇਆਖ ਸੁਣਾਇਆ।
ਧਰਮ-ਕਰਮ ਦੇ ਲੇਖੇ ਅਸਾਂ ਆਪਾ ਲਾਇਆ।
ਬੁੱਚੜਾਂ ਅਤੇ ਫਰੰਗੀਆਂ ਦੁਸ਼ਮਣ ਠਹਿਰਾਇਆ।



## ਹਰਨਾਮ ਸਿੰਘ ਦਾ ਜੱਥੇ ਵਿਚ ਸ਼ਾਮਲ ਹੋਣਾ

ਛਡਿਆ ਹਲ ਹਰਨਾਮ ਸਿੰਘ ਸੰਕਲਪ ਬਣਾਇਆ।
ਸ਼ਾਮਿਲ ਹੋਇਆ ਜਥੇ ਵਿਚ ਮਨ ਰੋਹ ਸਵਾਇਆ।
ਤੁਰਦਿਆਂ ਹੋਇਆਂ ਰਾਤ ਪਈ ਜਾਂ ਨ੍ਹੇਰਾ ਛਾਇਆ।
ਰੱਬੋਂ ਪਿੰਡ ਵਿਚ ਜੱਥੇ ਨੇ ਜਾ ਡੇਰਾ ਲਾਇਆ।
ਸ਼ਬਦ ਕੀਰਤਨ ਗੂੰਜਿਆ ਲੰਗਰ ਵਰਤਾਇਆ।
ਪੜ੍ਹਦਿਆ ਬਾਣੀ ਬੀਰ-ਰਸ ਕੁਝ ਸਮਾਂ ਬਿਤਾਇਆ।



## ਜੱਥਾ ਮਲੋਧ ਵਿਚ
### (14 ਜਨਵਰੀ, 1872)

ਫਿਰ ਅਰਦਾਸਾ ਸੋਧਿਆ ਛੱਡੇ ਜੈਕਾਰੇ।
ਛੇਤੀ ਫੇਰ ਮਲੌਧ ਵਲ ਸਿੰਘ ਚਲ ਪਏ ਸਾਰੇ।
ਲੈਣੇ ਕੁੱਝ ਹਥਿਆਰ ਸਨ ਮਨੀਂ ਟੀਚੇ ਧਾਰੇ।
ਜਾ ਕੇ ਕਿਲ੍ਹੇ ਮਲੋਧ ਵਿਚ ਉਨ੍ਹਾਂ ਕਰੇ ਉਤਾਰੇ।



## ਮਲੌਧ ਕਿਲੇ ਵਿਚ ਖ਼ੂਨੀ ਝਪਟ

ਪਹਿਲੋਂ ਹੋਏ ਬਚਨ ਜੋ ਉਨ੍ਹਾਂ ਜਾਇ ਚਿਤਾਰੇ ।
ਮਿਲਿਆ ਕੁਝ ਨਾ ਵੇਲ੍ਹ ਹੋਏ ਮਨਸੂਬੇ ਸਾਰੇ ।
ਇੰਦ ਕੌਰ ਨੇ ਕਿਲੇਦਾਰ ਤੇ ਕੀਤੇ ਵਾਰੇ ।
ਹੋਏ ਫੇਰ ਦੁਵੱਲਿਓਂ ਕੁੱਝ ਛੇੜ ਕਰਾਰੇ ।
ਦੋ ਕੂਕੇ ਦੋ ਹੋਰ ਲੋਕ ਗਏ ਉਥੇ ਮਾਰੇ ।
ਲੜਦਿਆਂ ਜ਼ਖ਼ਮੀ ਹੋਏ ਬਹੁਤ ਪਸਰੇ ਅੰਧਿਆਰੇ ।
ਅਸਲਾ ਕੁਝ ਕਿਰਪਾਨਾਂ ਚੁੱਕ ਆਪ ਮੁਹਾਰੇ ।
ਘੋੜਿਆਂ ਤੇ ਪਾ ਕਾਠੀਆਂ ਝਟ ਹੋ ਅਸਵਾਰੇ ।
ਸਿੰਘ ਜਥੇ ਦੇ ਹਰਨ ਹੋਏ ਵਿਚ ਅੱਖ ਫੁਰਕਾਰੇ ।

□ □

## ਮਲੇਰਕੋਟਿਲੇ ਵੱਲ ਧਾਈ

ਕਾਲ ਕਲਾਟੀ ਰੈਣ ਸੀ ਸੂੰਕੇ ਵਿਕ੍ਰਾਲ ।
ਪੰਛੀ ਸੁੱਤੇ ਆਲਣੀਂ ਬੇਖ਼ੁਦ ਬੇਹਾਲ ।
ਤਾਰੇ ਅਰਸ਼ੀਂ ਚਮਕਦੇ ਤੇ ਚੰਨ ਭਿਆਲ ।
ਜਿਉਂ ਹੀਰਾ ਕੋਦੀ ਰੱਖਿਆ ਵਿਚ ਮੋਤੀਆਂ ਥਾਲ ।
ਕੋਰਾ ਕੱਕਰ ਜੰਮਿਆ ਭਰ ਰੁੱਤ ਸਿਆਲ ।
ਲੋਕੀ ਸੁੱਤੇ ਘੂਕ ਸੀ, ਛੱਡ ਸਭ ਖਿਆਲ ।
ਨੀਂਦ ਭੁਲਾਏ ਜੱਗ ਦੇ ਝੰਜਟ ਜੰਜਾਲ ।
ਕਿੱਧਰੇ ਖੱਡਾਂ ਟੱਪਦੇ ਤੇ ਖਾਈਆ ਖਾਲ ।
ਫਸਲਾਂ ਵਿਚੋਂ ਲੰਘਣਾ ਸੀ ਤੁਰਨ ਮੁਹਾਲ ।
ਮਾਲੇਰਕੋਟਿਲੇ ਸ਼ਹਿਰ ਤੇ ਹੱਲੇ ਦਾ ਖਿਆਲ ।
ਚੱਲ ਪਏ ਸੀ ਸਿੰਘ ਸੂਰਮੇ ਹਥਿਆਰ ਸੰਭਾਲ ।

□ □

## ਮਾਲੇਰਕੋਟਿਲੇ ਸ਼ਹਿਰ ਕੋਲ

ਜੱਥਾ ਪੁੱਜਿਆ ਜਾਂ ਕੋਟਿਲੇ ਆਣ ਕੇ।
ਉਦੋਂ ਬੀਤੀ ਸੀ ਰਾਤ ਸਵਾਈ।
ਉੱਚੀ ਕੰਧ ਸੀ ਉਦਾਲੇ ਸਾਰੇ ਸ਼ਹਿਰ ਦੇ।
ਚੌਹਾਂ ਗੇਟਾਂ ਤੇ ਸੀ ਡਾਢੀ ਤਕੜਾਈ।
ਜਥੇਦਾਰ ਨੇ ਜਥੇ ਨਾਲ ਬੈਠ ਕੇ।
ਪੂਰੀ ਹੱਲੇ ਦੀ ਵਿਉਂਤ ਬਣਾਈ।
ਢੱਠੀ ਕੰਧ ਦੀ ਨਿਸ਼ਾਨਦੇਹੀ ਕਰ ਲਈ।
ਕੰਧ ਟੱਪ ਕੇ ਹੀ ਹੋਊ ਕਾਰਵਾਈ।



## ਹਮਲਾ

**(15 ਜਨਵਰੀ, 1872)**

"ਨਹੀਂ ਦਲੇਰੀ ਵੇਖਦੀ ਕਿੰਨਾ ਉੱਚਾ ਪਹਾੜ,
ਨਾ ਹੀ ਸਿੱਟੇ ਪ਼ਰਖਦੀ ਵਿਚ ਯੁੱਧ ਖਲਵਾੜ।"

ਢੱਠੀ ਕੰਧ ਤੋਂ ਟਪਿਆ ਸਿੰਘ ਮਾਰ ਪੜੌਲਾ।
ਕੁੰਡਾ ਖੋਲ੍ਹਿਆ ਝਟਕ ਕੇ, ਦਰਵਾਜ਼ਾ ਖੁੱਲਾ।
ਸਿੰਘਾਂ ਸ਼ੇਰਾਂ ਵਾਂਗਰਾਂ ਝੱਟ ਬੋਲਿਆ ਹੱਲਾ।
ਵੱਲ ਕੋਤਵਾਲੀ ਵਧ ਪਏ, ਕਰ ਜ਼ੋਰ ਅਵੱਲਾ।
ਵਧੇ ਹੜ੍ਹ ਦੇ ਵਾਂਗਰਾਂ ਨਾ ਪੇਸ਼ੀ ਠੱਲ੍ਹਾ।
ਪੁਲਿਸ ਮੁਲਖੀਆ ਢੁੱਕਿਆ ਹੋਇਆ ਭੇੜ ਦੁਵੱਲਾ।
ਨ੍ਹਾਅਰੇ ਮਾਰਨ ਅਲੀ ਦੇ, ਯਾ ਅੱਲਾ ਅੱਲਾ।
ਅਰਸ਼ ਜੈਕਾਰੇ ਗੂੰਜਦੇ ਪੇ ਗਈ ਤਰਥੱਲਾ।
ਕੋਠਿਆਂ ਉੱਤੇ ਚੜ੍ਹ ਗਿਆ ਚਿੜੀ ਮਾਰ ਮੁਹੱਲਾ।
ਇੱਟਾਂ ਪੱਥਰ ਮਾਰਦੇ, ਪਾ ਸ਼ੋਰ ਕੁਵੱਲਾ।



## ਕੋਤਵਾਲੀ ਕੋਲ ਲੜਾਈ

ਫਿਰ ਕੋਤਵਾਲੀ ਕੋਲ ਆ ਪੈ ਗਈ ਗਰਜਾਟ।
ਪੁਲਿਸ ਚਲਾਈਆਂ ਗੋਲੀਆਂ, ਕੜ ਕੜ ਕੜਕਾਟ।
ਨੈਚੇ ਵੱਜਣ ਚੋਬੀਆਂ, ਖੜ ਖੜ ਖੜਕਾਟ।
ਵੱਜ ਗੰਡਾਸੇ ਸਵਾਜੰਗ, ਪਾਉਂਦੇ ਗੂੰਜਾਟ।
ਪੜਦੇ ਕੰਨਾ ਪਾਟਦੇ, ਹਿੱਲ ਗਏ ਕਪਾਟ।
ਨੀਹਾਂ ਛੱਤਾਂ ਕੰਬੀਆਂ ਕੰਧਾਂ ਥਰਹਾਟ।
ਜਾਪੇ ਉੱਤੇ ਸ਼ਹਿਰ ਦੇ ਗਿਆ ਅੰਬਰ ਪਾਟ।

□ □

## ਆਹਮੋ ਸਾਹਮਣੇ ਯੁੱਧ

ਤਲਵਾਰਾਂ ਤੇ ਸਫਾ ਜੰਗ ਚਲ ਪਏ ਗੰਡਾਸੇ।
ਵੱਜਣ ਜਾ ਕੇ ਸਿਰਾਂ ਵਿਚ, ਉੱਡ ਜਾਣ ਮੰਡਾਸੇ।
ਘੋੜੇ ਦੌੜਨ ਦਰੜਦੇ, ਸਭ ਭੰਨਣ ਪਾਸੇ।
ਬੁੱਚੜਾਂ ਤੇ ਕੋਤਵਾਲ ਦੇ ਸਿੰਘ ਲਹੂ ਪਿਆਸੇ।

□ □

## ਅਹਿਮਦ ਖਾਂ ਕੋਤਵਾਲ ਦਾ ਮਾਰੇ ਜਾਣਾ

ਅਹਿਮਦ ਖਾਂ ਕੋਤਵਾਲ ਫੇਰ ਝਟ ਆਇਆ ਧਾ ਕੇ।
ਅੱਲਾ ਪਾਕ ਰਸੂਲ ਨੂੰ ਉਹ ਆਇਆ ਧਿਆਕੇ।
ਘੋੜੇ ਨੂੰ ਚਟਕਾਰਿਆ ਉਸ ਅੱਡੀ ਲਾ ਕੇ।
ਵਧਿਆ ਸਿੰਘਾਂ ਦਲ ਨੂੰ ਤਲਵਾਰ ਘੁਮਾ ਕੇ।
ਸਿੰਘਾਂ ਕੀਤਾ ਵਾਰ ਇਉਂ ਸੁੱਟਿਆ ਪਟਕਾ ਕੇ।
ਜਿਉਂ ਨੱਟ ਡਿਗਦੇ ਪਟੜੀਓਂ ਕਿਲਕਿਲੀਆਂ ਖਾ ਕੇ।
ਰੋਹ ਵਿਚ ਉਠਿਆ ਧਰਤ ਤੋਂ ਯਾ ਅਲੀ ਬੁਲਾ ਕੇ।
ਹੀਰਾ ਸਿੰਘ ਨਾਲ ਸਾਹਮਣੇ ਹੋਇ ਭੇੜ ਕੜਾਕੇ।
ਵਾਰ ਕੀਤਾ ਜਥੇਦਾਰ ਨੇ ਇਉਂ ਅੱਖ ਬਚਾ ਕੇ।
ਮਾਰ ਭਗੌਤੀ ਸੁਟਿਆ ਥੱਲੇ ਝਟਕਾ ਕੇ।

□ □

## ਦੁਵੱਲੀ ਲੜਾਈ

ਘੰਟਾ ਸਵਾ ਦੁਵੱਲਿਓਂ ਹੋਈ ਜੰਮ ਲੜਾਈ।
ਅਹਿਮਦ ਖਾਂ ਕੋਤਵਾਲ ਅਤੇ ਹੋਰ ਸੱਤ ਸਿਪਾਹੀ।
ਮਾਰੇ ਗਏ ਯੁੱਧ ਕਰਦਿਆਂ ਉਹ ਥਾਂਹੋ ਥਾਂਹੀ।
ਫੱਟੜ ਬਹੁਤੇ ਹੋ ਗਏ ਗਮਗੀਨੀ ਛਾਈ।
ਸੱਤਾਂ ਸਿੰਘਾਂ ਲੜਦਿਆਂ ਸੀ ਜਾਨ ਗਵਾਈ।
ਜ਼ਖਮੀ ਹੋਏ ਹੋਰ ਬਹੁਤ ਹੋਈ ਸਖਤ ਲੜਾਈ।
ਸਿੰਘਾਂ ਆਪਣੀ ਵਿਓਂਤ ਨਾਲ ਕੀਤੀ ਕਾਰਵਾਈ।
ਫੱਟੜਾਂ ਤਾਈਂ ਸੰਭਾਲਿਆ ਝਟ ਵਾਹੋਦਾਹੀ।
ਰੜ ਪਿੰਡ ਵਲ ਨੂੰ ਸਾਰਿਆਂ ਫਿਰ ਕੀਤੀ ਧਾਈ।

□ □

## ਸਮੁੰਦ ਖਾਂ ਦਾ ਜਥੇ ਦਾ ਪਿੱਛਾ ਕਰਨਾ
### (16 ਜਨਵਰੀ 1872)

ਜੰਗਜੂ ਇਕ ਪਠਾਨ ਰਹਿੰਦਾ ਕੋਟਲੇ।
ਨਾਉਂ ਸਮੁੰਦ ਖਾਨ ਹੈ ਸੀ ਓਸ ਦਾ।
ਘਟਨਾ ਕਾਲ ਦੌਰਾਨ ਬਾਂਢੇ ਗਿਆ ਸੀ।
ਛੇਤੀ ਪਿਛੋਂ ਆਣ ਵੇਖਿਆ ਕੋਟਲੇ।
ਹੋਈ ਲਹੂ ਲੁਹਾਨ ਧਰਤੀ ਰੰਗਲੀ।
ਲੱਗੇ ਰੌਹਲੇ ਬਾਣ ਕੌਤਿਕ ਵੇਖਕੇ।
ਲੈ ਕੇ ਨਾਲ ਜਵਾਨ ਕੁਝ ਪੁਲੀਸ ਵੀ।
ਹੋਇਆ ਤੁਰਤ ਰਵਾਨ ਪਿੱਛੇ ਕੂਕਿਆਂ।
ਢੁਕਿਆ ਵਾਂਗ ਤੂਫਾਨ ਬੂਤਨ ਖੂਹ ਕੋਲ।
ਵੇਖਿਆ ਉਸ ਅਸਥਾਨ ਰੁਕਿਆ ਜਥਾ ਸੀ।

□ □

## ਸਮੁੰਬ ਖਾਨ ਦੀ ਵੰਗਾਰ

ਪੁੱ'ਜਿਆ ਸਮੁੰਦ ਖਾਨ ਧਾਇਕੇ ਮੈਦਾਨ ਵਿਚ,
ਜਥੇਦਾਰ ਤਾਈਂ ਸਾਹਵੇਂ ਆ'ਣ ਲਲਕਾਰ ਦਾ।
ਕਹਿੰਦਾ ਮੈਂ ਪਠਾਣ ਗਾਜ਼ੀ ਗੈਰਤ ਇਸਲਾਮ ਦੀ ਹਾਂ,
ਸੂਰਮੇ ਦਾ ਯੁੱਧ ਹੁੰਦਾ ਵੇਖੀਂ ਤਲਵਾਰ ਦਾ।
ਬੱਦਲਾਂ 'ਚ ਬਿਜਲੀ ਕਿਉਂ ਚੰਡੀ ਲਿਸ਼ਕਾਈ ਓਹਨੇ,
"ਹੱਥੋ ਹੱਥ ਯੁੱਧ ਹੋਊ" ਜੋਸ਼ 'ਚ ਵੰਗਾਰਦਾ।
ਘੋੜੇ ਉੱਤੇ ਹੀਰਾ ਸਿੰਘ ਗਰਜਿਆ ਆ ਸ਼ੇਰ ਵਾਂਗੂੰ,
"ਟਾਕਰਾ ਪਠਾਣ ਅਤੇ ਸਿੰਘ ਸਰਦਾਰ ਦਾ।"



## ਝੜਪ ਅਤੇ ਸੁਮੰਦ ਖਾਂ ਦੀ ਮੌਤ

ਪਿਛੋਂ ਆਣ ਸੁਮੰਦ ਖਾਂ ਮਾਰੀ ਲਲਕਾਰ।
ਸਿੰਘਾਂ ਫੇਰ ਕਬੂਲ ਲਈ ਉਸ ਦੀ ਵੰਗਾਰ।
ਹੀਰਾ ਸਿੰਘ ਤੇ ਉਸਨੇ ਝਟ ਕੀਤਾ ਵਾਰ।
ਵਢਿੱਆ ਗੁੱਟ ਹੀਰਾ ਸਿੰਘ ਦਾ ਵੱਜੀ ਤਲਵਾਰ।
ਬਿਜਲੀ ਵਾਂਗੂ ਕੜਕਿਆ ਅੱਗੋਂ ਜਥੇਦਾਰ।
ਆਹਮੋ ਸਾਹਮਣੇ ਯੁੱਧ ਹੋਇਆ ਦੋਨਾਂ ਵਿਚਕਾਰ।
ਹੀਰਾ ਸਿੰਘ ਨੇ ਤੇਗ ਦਾ ਇਉਂ ਕੀਤਾਂ ਵਾਰ।
ਰੱਖਿਆ ਖੇਤ ਸੁਮੰਦ ਖਾਂ ਗਈ ਦੂਜੇ ਪਾਰ।
ਮੌਤ ਆਗੂ ਦੀ ਵੇਖ ਕੇ, ਭਜ ਨਿਕਲੀ ਢਾਹਰ।
ਘੋੜਾ ਹੀਰਾ ਸਿੰਘ ਦਾ ਸੀ ਤੇਜ ਤਰਾਰ।
ਗੋਲੀ ਲੱਗੀ ਲੜਦਿਆਂ, ਗਏ ਸੁਆਸ ਸਿਧਾਰ।



## ਰੜ ਪਿੰਡ ਵਿਚ ਆਤਮ ਸਮਰਪਨ

## (16 ਜਨਵਰੀ, 1872)

ਸਿੰਘਾਂ ਪਿੰਡੋਂ ਬਾਹਰ ਹੀ ਸੀ ਵਿਉਂਤ ਬਣਾਈ।
ਹੋਣਾ ਨਹੀਂ ਫਰਾਰ ਹੈ ਇਹ ਗਲ ਪਕਾਈ।
ਚਾਹੁੰਦੇ ਨਹੀਂ ਬੇਦੋਸ਼ਿਆਂ ਦੀ ਫੜੋ ਫੜਾਈ।
ਸੂਹੀਏ ਇਕ ਸਰਕਾਰ ਤੱਕ ਜਾ ਖਬਰ ਪੁਜਾਈ।
ਕੂਕੇ ਰੜ ਪਿੰਡ ਬੈਠ ਰਹੇ ਜਾ ਕੇ ਦਸ ਪਾਈ।
ਨਾਜ਼ਮ ਨਾਲ ਪੁਲੀਸ ਲੈ, ਝੱਟ ਕੀਤੀ ਧਾਈ।
ਸਮਰਪਨ ਦੀ ਸਾਰਿਆਂ ਨੀਤੀ ਅਪਣਾਈ।
ਨਾਜ਼ਮ ਉੱਥੇ ਸਭਸ ਦੀ ਗ੍ਰਿਫਤਾਰੀ ਪਾਈ।
ਠਾਹਠਾਂ ਕੂਕੇ ਬਾਗੀਆਂ ਦੀ ਲਿਸਟ ਬਣਾਈ।
ਚਾਰ ਘੰਤੇ ਹੋਰ ਸ਼ਸਤਰਾਂ ਦੀ ਗਿਣਤ ਗਿਣਾਈ।
ਬੰਦ ਕੀਤੇ ਜਾ ਕਿਲੇ ਵਿੱਚ, ਰੱਖੀ ਤਕੜਾਈ।
ਡੀ. ਸੀ.—ਕਾਵਨ ਤੀਕ ਜਾਇ ਝੱਟ ਕਰੀ ਰਸਾਈ।

□ □

## ਹਮਲੇ ਦੀਆਂ ਦੇਸ਼ ਬਦੇਸ਼ ਖਬਰਾਂ

ਹਮਲਾ ਹੋਇਆ ਕੋਟਿਲੇ ਝੱਟ ਖੜਕੀਆਂ ਤਾਰਾਂ।
ਜਾਣੂੰ ਹੋਈਆਂ ਦਿੱਲੀ ਲੰਡਨ ਸਰਕਾਰਾਂ।
ਸਮਝੀ ਗਈ ਬਗਾਵਤ ਬਾਗੀ ਵੰਗਾਰਾਂ।
ਕੂਕਿਆਂ ਚੈਲੰਜ ਕੀਤੀਆਂ, ਸੰਵਿਧਾਨਕ ਧਾਰਾਂ।

□ □

# ਡੀ.ਸੀ. ਕਾਵਨ ਦਾ ਨਾਜ਼ਮ ਨੂੰ ਹੁਕਮ
## (17 ਜਨਵਰੀ, 1872)

ਡੀ.ਸੀ. ਨਾਜ਼ਮ ਵੱਲ ਨੂੰ ਹੁਕਮ ਦਿੱਤਾ ਭਿਜਵਾ।
ਪੇਸ਼ ਕਰੋ ਸੱਭ ਬਾਗ਼ੀਆਂ, ਵਿੱਚ ਕੋਟਲੇ ਲਿਆ।
ਫੌਜੀ ਦਸਤੇ ਪੁਲਸਿ ਬਹੁ ਫੋਰਸ ਲਈ ਮੰਗਵਾ।
ਨੌਂ ਤੋਪਾਂ ਮੰਗਵਾਈਆਂ, ਪਹਿਰੇ ਦਿੱਤੇ ਲਾ।
ਰੱਕੜ ਦੇ ਵਿਚ ਗੱਡੀਆਂ ਬਾਹਰ ਸ਼ਹਿਰ ਤੋਂ ਜਾ।
ਲੱਗਾ ਕਰਨ ਉਡੀਕ ਫੇਰ, ਬੇਸਬਰੀ ਵਿੱਚ ਆ।
ਲੋਕ ਹਜ਼ਾਰਾਂ ਢੁੱਕ ਪਏ, ਵੇਖਣ ਘੇਰਾ ਪਾ।
ਫਾਂਸੀ ਚਾੜ੍ਹ ਕੂਕਿਆਂ ਜਾਂ ਫਿਰ ਦੇਊ ਉਡਾ।

□ □

# ਕੂਕੇ ਸਿੰਘਾਂ ਦਾ ਮਾਲੇਰਕੋਟਲੇ ਵੱਲ ਆਉਣਾ

ਨਾਜ਼ਮ ਨੇ ਸ਼ੇਰਪੁਰ ਤੋਂ ਗੱਡੇ ਕੀਤੇ ਤਿਆਰ।
ਲਾਈ ਗਿਰਦ ਪੁਲੀਸ ਬਹੁ ਜੋ ਚੌਕਸ ਹੁਸ਼ਿਆਰ।
ਜਿਹੜੇ ਫੱਟੜ ਸਿੰਘ ਸੀ—ਹੋ ਬੈਠੇ ਅਸਵਾਰ।
ਬਾਕੀ ਪੈਦਲ ਤੁਰ ਪਏ, ਨਾਲ ਮੰਜ਼ਿਲਾਂ ਮਾਰ।
ਜਥਾ ਸ਼ਹੀਦੀ ਜਾਂਵਦਾ, ਕੰਦੀ ਸ਼ਾਹ ਅਸਵਾਰ।
ਚੱਲ ਪਏ ਪਾਉਣ ਸ਼ਹੀਦੀਆਂ ਕੂਕੇ ਸਿੰਘ ਬਲਕਾਰ।
ਲਾੜੀ ਮੌਤ ਵਿਆਹੁਣੀ—ਕਹਿਣ ਸੱਭੇ ਲਲਕਾਰ।
ਹਮਲਾ ਕੀਤਾ ਮੰਨਦੇ ਵਿੱਚ ਲਹਿਜੇ ਰੌਹਬਦਾਰ।

□ □

## ਸਫਰ

ਪਿਛਲੀ ਰਾਤੇ ਓਸ ਦਿਨ ਮੀਂਹ ਪਿਆ ਜ਼ੋਰਦਾਰ।
ਪਹੀਏ ਲੀਹੀਂ ਧੱਸਦੇ ਜਾਪਣ ਟੁੱਟਣਹਾਰ।
ਚਿੱਕੜ ਦੇ ਵਿੱਚ ਤੁਰਦਿਆਂ, ਬਣ ਗਏ ਚਿੱਕੜਹਾਰ।
ਹੋਹੋ ਝਟਕੇ ਵੱਜਦੇ, ਉਖੱਲੀਆਂ ਵਿਚਕਾਰ।
ਤਾਂਗੇ ਟੁੱਟਣ ਆ ਰਹੇ ਜਾਂ ਵਧਦੀ ਰਫਤਾਰ।
ਪੁੱਜਿਆ ਜਥਾ ਸਥਾਨ ਤੇ, ਚਾਰ ਕੁ ਵੱਜਦੇ ਸਾਰ।



## ਡੀ.ਸੀ; ਕਾਵਨ ਅਤੇ ਜਥੇਦਾਰ ਦੀ ਗੱਲਬਾਤ

**"ਛੁਪਦੀ ਨਾ ਅਸਲੀਅਤ ਜਦ ਕਦ ਆਉਂਦੀ ਬਾਹਰ,**
**ਤੋਪਾਂ ਸਾਹਵੇਂ ਸੂਰਮੇ ਕਰਨ ਸੱਚਾਈ ਜ਼ਾਹਰ।"**

ਤੋਪਾਂ ਦੇ ਮੂੰਹ ਸਾਹਮਣੇ, ਆਏ ਜਾਂ ਜਥੇਦਾਰ।
ਹੀਰਾ ਸਿੰਘ ਨੂੰ ਪੁੱਛਿਆ, ਕਾਵਨ ਕਥਨ ਉਚਾਰ।
"ਗ਼ਦਰ ਮਚਾਵਣ ਵਾਸਤੇ ਕਿਉਂ ਚੁੱਕੇ ਹਥਿਆਰ।"
ਹੀਰਾ ਸਿੰਘ ਨੇ ਰੋਹ ਵਿਚ ਪਾਈ ਦਿਉਂ ਤ੍ਰਿਸਕਾਰ:
"ਲਾਹਣਤ ਦੇਸੀ ਰਾਜਿਆਂ ਤੇ ਫਰੰਗੀ ਸਰਕਾਰ।"
ਗੁੱਸੇ ਰੋਹ ਵਿੱਚ ਆਣਕੇ ਹੋਰ ਕਿਹਾ ਵੰਗਾਰ।
"ਚਾਹੁੰਦੇ ਹਾਂ ਰਾਜ ਭਰਾਵਾਂ ਦਾ ਨਾ ਤੁਹਾਡੀ ਸਰਕਾਰ।"
ਮਰ ਮਰ ਜੰਮਣਾ ਅਸਾਂ ਨੇ ਲੜਨਾ ਬਾਰੰਬਾਰ।
ਰਾਜ ਤੁਹਾਡਾ ਕੱਢਣਾ ਇੱਥੋਂ ਆਖਿਰਕਾਰ।"



## ਸ਼ਹੀਦ

ਜਿੱਤਦੇ ਉਦੋਂ ਸ਼ਹੀਦ ਹਨ, ਜਦੋਂ ਸ਼ਹੀਦੀ ਪਾਣ।
ਅਸਲੋਂ ਜਾਂਦਾ ਹਾਰ ਹੈ ਜਾਬਰ ਦਾ ਅਭਿਮਾਨ।
ਦੀਨ ਦੁਖੀਦੇ ਹਿੱਤ ਵਿੱਚ ਜਾਂ ਫਾਂਸੀ ਝੂਲ ਜਾਣ।
ਹੋਣ ਵਿਰੋਧੀ ਓਸ ਸਮੇਂ ਸ਼ਰਮਸਾਰ ਹੈਰਾਨ।
ਮਿਸ਼ਨ ਤਾਈਂ ਪ੍ਰਤੀਬੱਧ ਹੋ, ਹੋਣ ਜਦੋਂ ਕੁਰਬਾਨ।
ਸਿਦਕ ਉਨ੍ਹਾਂ ਦਾ ਵੇਖਕੇ, ਵਾਹ ਵਾਹ ਕਰੇ ਜਹਾਨ।



## ਤੋਪਾਂ ਅੱਗੇ ਸ਼ਹੀਦੀਆਂ
## (17, 18 ਜਨਵਰੀ 1872)

ਸੱਤ ਤੋਪਾਂ ਰੱਖ ਉੱਚੀਆਂ ਡੀ. ਸੀ. ਗੱਡਵਾਈਆਂ।
ਦੋ ਰੱਖੀਆਂ ਹੋਰ ਫਾਲਤੂ, ਰੀਜ਼ਰਵ ਕਰਾਈਆਂ।
ਮੂੰਹ ਅੱਡੇ ਕਲਜੋਗਣਾਂ, ਲਹੂ ਤ੍ਰਿਹਾਈਆਂ।
ਰੱਜੀਆਂ ਨਾਲ ਬਾਰੂਦ ਦੇ ਵਿੱਚੋਂ ਗਰਮਾਈਆਂ।
ਖੜ੍ਹੀਆਂ ਲੈਣ ਉਬਾਸੀਆਂ ਚਾ ਨੀਝਾਂ ਲਾਈਆਂ।
ਖੱਪਰ ਪੀਣੇ ਖੂਨ ਦੇ ਕਾਲੀ ਦੀਆਂ ਜਾਈਆਂ।
ਤੇਜ ਸਿੰਘਾਂ ਦਾ ਵੇਖਕੇ ਆਪੂੰ ਸ਼ਰਮਾਈਆਂ।
ਵਾਰੋ ਵਾਰੀ ਆਣਕੇ ਜਦ ਜੱਫੀਆਂ ਪਾਈਆਂ।
ਧੰਨ ਧੰਨ ਹੋਈ ਅਰਸ਼ ਤੇ ਪੁੱਤ ਜੰਮਣ ਮਾਈਆਂ।

□ □

## ਕੂਕੇ ਸ਼ੇਰ

ਸ਼ੇਰ ਜਿਉਂ ਕਰ ਬੰਲਿਆ ਸਿੰਘ ਜਾਪਣ ਸਾਰੇ।
ਸਭਨਾਂ ਬੰਨ੍ਹੇ ਸਿਰਾਂ ਤੇ ਸਿੱਧੇ ਦਸਤਾਰੇ।
ਚਿਹਰਿਆਂ ਉੱਤੇ ਤੇਜ ਸੀ ਜਿਉਂ ਚਮਕਣ ਤਾਰੇ।
ਰੋਹ ਵਿੱਚ ਭੱਖਦੀਆਂ ਲਾਲੀਆਂ ਜਿਉਂ ਭੱਖਣ ਅੰਗਾਰੇ।
ਆਏ ਤੋਪਾਂ ਸਾਹਮਣੇ ਜਾਂ ਵਾਰੋ ਵਾਰੇ।
ਸਭਨਾਂ ਸਿਰੀ ਅਕਾਲ ਦੇ ਛੱਡੇ ਜੈਕਾਰੇ।

□ □

## ਸ਼ਹੀਦੀਆਂ

ਤੋਪਾਂ ਸਾਹਵੇਂ ਸੂਰਮੇ ਵਾਰੋ ਵਾਰ ਆਏ।
ਡਾਇਣਾਂ ਲਏ ਡਕਾਰ ਜਾਂ ਗੋਲੇ ਬਰਸਾਏ।
ਪੁਰਜਾ ਪੁਰਜਾ ਉੱਡ ਗਏ ਸ਼ੇਰਾਂ ਦੇ ਜਾਏ।
ਚਾਰ ਚੁਫੇਰੇ ਸਹਿਮ ਦੇ ਸੀ ਬੱਦਲ ਛਾਏ।
ਖਲਕਤ ਵੇਖੇ ਘਾਬਰੀ ਮੂੰਹ ਉਂਗਲਾਂ ਪਾਏ।
ਤੋਪਾਂ ਨਾਲ ਪੈਂਠ ਸਿੰਘ ਉੱਥੇ ਗਏ ਉਡਾਏ।
ਜ਼ੁਲਮ ਜਬਰ ਦੇ ਸੇਕ ਨੇ ਪੱਥਰ ਪਿਘਲਾਏ।
ਹੋਏ ਸ਼ਹੀਦ ਆਜ਼ਾਦੀਆਂ ਦੇ ਦੀਪ ਜਗਾਏ।

□ □

## ਜ਼ੁਲਮੀ ਤਸਵੀਰ

ਵੇਖੀ ਸਾਹਵੇਂ ਜ਼ੁਲਮ ਦੀ ਉੱਕਰੀ ਤਸਵੀਰ।
ਧਰਤੀ ਜਾਪੇ ਕੰਬਦੀ ਤੇ ਅਰਸ਼ੋਂ ਨੀਰ।
ਚੰਦ ਸੂਰਜ ਚੁੰਧਿਆ ਗਏ, ਹੋਏ ਦਿਲਗੀਰ।
ਅੰਬਰ ਜਾਪੇ ਪਾਟਦਾ, ਨਾ ਪਏ ਖਲ੍ਹੀਰ।
ਵੇਖਿਆ ਖਲਕਤ ਜ਼ੁਲਮ ਨੂੰ ਰੂੰਨੇ ਬੰਧੀਰ।



## ਬਾਲਿਕ ਸ਼ਹੀਦ

ਇੱਕ ਸੂਰਮਾ ਬਿਸ਼ਨ ਸਿੰਘ ਸਿਰਲੱਥ ਸਿਰਦਾਰ।
ਬਾਲਿਕ ਬਾਰਾਂ ਸਾਲ ਦਾ, ਸਿਦਕੀ ਹੋਣਹਾਰ।
ਆਖਿਆ ਕਾਵਨ ਓਸ ਨੂੰ ਇਓਂ ਗੱਲ ਉਚਾਰ।
"ਕਹੋ ਗੁਰੂ ਦਾ ਸਿੱਖ ਨਹੀਂ ਕਰਸਾਂ ਛੁਟਕਾਰ।"
ਬੋਲੀ ਲੱਗੀ ਸਿੰਘ ਨੂੰ ਜਿਓਂ ਤੇਜ਼ ਕਟਾਰ।
ਲਾਲੀ ਚਿਹਰੇ ਭੱਖਦੀ ਜਿਓਂ ਕਰ ਅੰਗਿਆਰ।
ਕਾਵਨ ਵੱਲ ਨੂੰ ਝਪਟਿਆ ਜਿਓਂ ਸ਼ੇਰਮਾਰ।
ਦਾੜ੍ਹੀ ਖਿੱਚੀ ਪਕੜਕੇ ਮਾਰੀ ਝਟਕਾਰ।
ਗਰਦਣ ਨੱਪੀ ਚੋਰ ਦੀ ਝੱਟ ਦਿੱਤਾ ਭਾਰ।



## ਸ਼ਹੀਦੀ

ਫਤ ਲਓ ਮਾਰੋ ਮਰ ਗਈ ਬਹੂ ਹਾਲ ਦੁਹਾਈ।
ਪਕੜ ਸ਼ੰਗੀਨਾਂ ਰਾਈਫਲਾਂ ਆਏ ਵਾਹੋਂ ਦਾਹੀ।
ਡੀ—ਸੀ—ਤਾਈਂ ਖਿੱਚਿਆ ਫਤ ਜਾਨ ਬਚਾਈ।
ਹਮਲਾ ਕੀਤਾ ਸ਼ੇਰ ਤੇ ਉਨ੍ਹਾਂ ਕੂਰਤ ਹਵਾਈ।
ਰਫਲ ਸੰਗੀਨਾਂ ਮਾਰੀਆਂ ਤਲਵਾਰ ਚਲਾਈ।
ਅੰਤ ਸ਼ਹਾਦਤ ਸ਼ੇਰ ਨੇ ਸੀ ਲੜਦਿਆਂ ਪਾਈ।



## ਵਰਿਆਮ ਸਿੰਘ ਦੀ ਸ਼ਹੀਦੀ ਬਾਰੇ

ਨਾਮਧਾਰੀ ਵਰਿਆਮ ਸਿੰਘ ਸੂਰਮਾ।
ਵਾਰੀ ਓਹਦੀ ਜਾਂ ਸ਼ਹਾਦਤਾਂ ਦੀ ਆਈ।
ਉਹਦੇ ਸਾਕ ਤੇ ਸੰਬੰਧੀਆਂ ਆਣ ਕੇ।
ਡੀ-ਸੀ ਕੋਲ ਅਰਜ਼ੀ ਰਹਿਮ ਵਾਲੀ ਪਾਈ।
ਕਹਿੰਦੇ ਏਸ ਦਾ ਕਸੂਰ ਕੋਈ ਹੈ ਨਹੀਂ।
ਦਿੱਤੀ ਸਾਰਿਆਂ ਨੇ ਪੱਖ 'ਚ ਸਫਾਈ।
ਸ਼ੇਰ ਖੜ੍ਹ ਗਿਆ ਖੁਦ ਤੋਪ ਅੱਗੇ ਜਾਇਕੇ।
ਅੱਗੋਂ ਤੋਪਚੀ ਨੇ ਸ਼ਿਸ਼ਤ ਲਗਾਈ।
ਕੱਦ ਸਿੰਘ ਦਾ ਸੀ ਮੱਧਰਾ ਕੁਦਰਤੀ।
ਠੀਕ ਰੇਂਜ ਨਾ ਨਿਸ਼ਾਨੇ ਵਾਲੀ ਆਈ।

□ □

## ਸ਼ਹੀਦੀ

ਡੀ. ਸੀ. ਕਾਵਨ ਸਿੰਘ ਨੂੰ ਫਿਰ ਆਖ ਸੁਣਾਇਆ।
ਕੱਦ ਤੁਮਹਾਰਾ ਮੱਧਰਾ ਨਾ ਸ਼ਿਸ਼ਤ 'ਚ ਆਇਆ।
"ਮੁਆਫ ਕੀਆ ਘਰ ਜਾਓ" ਉਸ ਨੇ ਫੁਰਮਾਇਆ।
ਅੇਪਰ ਸਿੰਘ ਵਰਿਆਮ ਸੀ ਸਿਰ ਖੱਢਣ ਚਾਇਆ।
ਨਾਲ ਸ਼ਹੀਦਾਂ ਰਲਣ ਦਾ ਸੰਕਲਪ ਬਣਾਇਆ।
ਢੀਮਾਂ ਲਾਗਿਓਂ ਚੁੱਕੀਆਂ ਝੱਟ ਥੜ੍ਹਾ ਬਣਾਇਆ।
ਖੜ੍ਹ ਗਿਆ ਉੱਚਾ ਹੋਇਕੇ ਖੁਦ ਰੇਂਜ 'ਚ ਆਇਆ।
ਮੂੰਹ ਕਲਜੋਗਣ ਅੱਡਿਆ ਗੋਲਾ ਬਰਸਾਇਆ।
ਪਾਈ ਸ਼ਹੀਦੀ ਸ਼ੇਰ ਨੇ ਨਾਉਂ ਅਮਰ ਬਣਾਇਆ।

□ □

## ਸਿਆੜ ਵਿੱਚ ਸਤਿਗੁਰ ਰਾਮ ਸਿੰਘ ਦੇ ਬਚਨ

ਸਿੰਘਾਂ ਤਾਈਂ ਕਾਵਨ ਰਿਹਾ ਸੀ ਜਦੋਂ ਸੰਘਾਰ।
ਪਿੰਡ ਸਿਆੜ 'ਚ ਓਸ ਸਮੇਂ ਸਤਿਗੁਰ ਰਹੇ ਪਧਾਰ।
ਸੂਬਾ ਕਾਨ੍ਹ ਸਿੰਘ ਨੂੰ ਆਖਿਆ ਆਪ ਪੁਕਾਰ।
"ਦੇਖੋ ਭਾਈ ਜਾਪਦੀ ਤੋਪਾਂ ਦੀ ਭਰਮਾਰ।"
ਸੁਣੀਆਂ ਤੋਪ ਅਵਾਜ਼ਾਂ ਆਖਿਆ ਕਥਨ ਉਚਾਰ।
"ਚੰਗਾ ਹੋਇਆ ਚੜ੍ਹ ਗਏ ਸਿਦਕ ਨਿਭਾਵਣਹਾਰ।
ਬਣਨਾ ਸੀ ਬੇਸਿਦਕ ਨਹੀਂ" ਇਉਂ ਕੀਤਾ ਇਜ਼ਹਾਰ।

□ □

## ਨਾਮਧਾਰੀ ਕੂਕਾ ਮਿਸ਼ਨ

"ਚੱਲ ਚਿੱਤਰ ਇਤਿਹਾਸ ਦੇ ਆਪਣਾ ਆਪ ਦਹੁਰਾਉਣ।
ਰੂਪ ਭਾਵੇਂ ਹੈ ਬਦਲਦਾ, ਟੀਚਾ ਉਹ ਦਰਸਾਉਣ।"

ਮਿਸ਼ਨ ਸੀ ਬਾਬਾ ਰਾਮ ਸਿੰਘ ਦਾ ਸ਼ਾਂਤਮਈ ਪਰਚਾਰ ਦਾ।
ਧਰਮ ਕਰਮ ਉੱਚ ਸੱਭਿਅਤਾ, ਤੇ ਭਾਰਤੀ ਸ਼ਿਸ਼ਟਾਚਾਰ ਦਾ।
ਦੁਰਮਤਿ ਤਾਈਂ ਨਕਾਰਦਾ ਤੇ ਗੁਰਮਤਿ ਤਾਈਂ ਪਿਆਰਦਾ।
ਨੈਤਿਕਤਾ ਨਵਚੇਤਨਾ ਸੀ ਨਾਅਰਾ ਉੱਚ ਮਿਆਰ ਦਾ।
ਘਿਰਣਾ ਰਾਜ ਫਰੰਗੀਆਂ. ਸਵਰਾਜ ਤਾਈਂ ਸਤਿਕਾਰਦਾ।
ਕਸ਼ਮੀਰ ਅਤੇ ਨੇਪਾਲ ਨਾਲ ਲਾ ਵਿਓਂਤ ਨਿਸ਼ਾਨੇ ਧਾਰਦਾ।
ਰੂਸ ਅਤੇ ਅਫਗਾਨ ਨਾਲ ਕੰਮ ਚੱਲਿਆ ਪੱਤਰ ਵਿਹਾਰ ਦਾ।
ਖਾਸਾ ਜਨਤਕ ਵਰਗ ਸੀ ਇਕ ਟੀਚੇ ਤੇ ਲਲਕਾਰਦਾ।
ਪਰ ਕੁਝ ਸਿੱਘਾਂ ਵਰਤਿਆ ਢੰਗ ਹਿੰਸਾ ਦੇ ਹਥਿਆਰ ਦਾ।
ਉਨ੍ਹਾਂ ਵੇਖਿਆ ਜਦ ਅੰਗਰੇਜ਼ ਨੂੰ ਸੀ ਚੋਭ ਗੁਲਾਮੀ ਮਾਰਦਾ।
ਆਣ ਸਿੰਘਾਸਣ ਥਰਕਿਆ ਅੰਗਰੇਜ਼ਾਂ ਦੀ ਸਰਕਾਰ ਦਾ।



## ਦੇਸ਼ ਨਿਕਾਲੇ ਲਈ ਹੁਕਮ

"ਪਰਦਾ ਪਾਉਣਾ ਜਬਰ ਤੇ ਇਹ ਸੱਤਾ ਦੀ ਰੀਤ।
ਲੋਕ ਵੰਗਾਰਾਂ ਵੇਖ ਕੇ ਹੋ ਜਾਂਦੀ ਭੈਭੀਤ।"

ਮੰਨੀ ਕਾਵਨ ਡੀ. ਸੀ. ਦੀ ਰਪਟ ਆਧਾਰ।
ਉੱਤੇ ਉਸ ਦੇ ਫੌਰਸਿੱਥ ਦਿੱਤੀ ਸਹੀ ਮਾਰ।
ਲੈਫਟੀਨੈਂਟ ਗਵਰਨਰ ਲਿਖ ਕੀਤਾ ਜਾਹਰ।
ਵਾਇਸ ਰਾਏ ਹਿੰਦ ਨੂੰ ਦੱਸਿਆ ਵਿਸਥਾਰ।
ਰਾਮ ਸਿੰਘ ਸਣੇ ਸੂਬੇ ਕਰਨੇ ਗ੍ਰਿਫਤਾਰ।
ਕਰਨੇ ਸੱਭੇ ਨਜ਼ਰਬੰਦ 'ਇਸ ਦੇਸੋਂ' ਬਾਹਰ।



# ਪੁਲਿਸ ਦਾ ਭੈਣੀ ਸਾਹਿਬ ਪੁੱਜਣਾ
## (17 ਜਨਵਰੀ, 1872)

"ਨੌਕਰ ਸ਼ਾਹੀ ਫੋਰਸ ਨੂੰ ਰਹਿਣਾ ਪਏ ਵਫਾਦਾਰ।
ਕਰਨੀ ਓਵੇਂ ਪਾਲਣਾ, ਜਿਵੇਂ ਚਾਹੇ ਸਰਕਾਰ।"

ਹੁਕਮ ਪਾਇ ਅੰਗਰੇਜ਼ ਦਾ ਹੋਈ ਪੁਲੀਸ ਤਿਆਰ।
ਚੱਲੀ ਸਾਹਨੇਵਾਲ ਤੋਂ ਘੋੜਿਆਂ ਤੇ ਅਸਵਾਰ।
ਲੈ ਕੇ ਗਾਰਦ ਪੁਲਿਸ ਦੀ ਢੁਕਿਆ ਥਾਣੇਦਾਰ।
ਆ ਕੇ ਭੈਣੀ ਸਾਹਿਬ ਵਿਚ ਮੰਤਵ ਕੀਤਾ ਜ਼ਾਹਰ।
ਨੂਰੀ ਬਾਬੇ ਭਾਂਪ ਲਈ ਜੋ ਨੀਤੀ ਸਰਕਾਰ।
ਲੁਧਿਆਣੇ ਨੂੰ ਜਾਣ ਲਈ ਹੋਏ ਤੁਰਤ ਤਿਆਰ।



## ਤਿਆਰੀ-ਰਵਾਨਗੀ ਸਮੇਂ

"ਘਟਨਾ ਜਦੋਂ ਵਿਸ਼ੇਸ਼ ਕੋਈ ਘਟਦੀ ਕਿਸੇ ਸਥਾਨ।
ਚਰਚ ਹੁੰਦੀ ਝਟ ਹੀ ਗੱਲਾਂ ਹਰ ਜ਼ਬਾਨ।

ਢਲਦੀ ਸ਼ਾਮ ਸਿਆਲ ਦੀ ਵੱਗੇ ਸੀਤ ਹਵਾ।
ਗਿਰਦੇ ਭੈਣੀ ਪਿੰਡ ਦੇ ਗਈ ਉਦਾਸੀ ਛਾ।
ਪਿੰਡ ਵਿਚ ਆਈ ਪੁਲਿਸ ਦਾ ਰੌਲਾ ਝੱਟ ਪਿਆ।
ਹਾਲੀ ਛੱਡ ਕੇ ਹਲਾਂ ਨੂੰ ਗਏ ਘਰਾਂ ਨੂੰ ਆ।
ਕਾਮੇ ਪਰਤੇ ਪਿੰਡ ਨੂੰ ਛੇਤੀ ਕੰਮ ਮੁਕਾ।
ਫਸਲਾਂ ਨੂੰ ਕਿਰਸਾਣ ਜੋ ਪਾਣੀ ਰਹੇ ਸੀ ਲਾ।
ਖੂਹਾਂ ਉੱਤੋਂ ਚੱਲ ਪਏ ਵਿਹੜੇ ਛਡ-ਛਡਾ।
ਮੋਢੀਂ ਕਹੀਆਂ ਰੱਖੀਆਂ ਬਲਦਾਂ ਤਾਈਂ ਦੁੜਾ।
ਬੈਠੀਆਂ ਸਭ ਸੁਆਣੀਆਂ ਇਕ ਦੂਜੀ ਕੋਲ ਜਾ।
ਗੱਲਾਂ ਕਰਦੀਆਂ ਆਪਸੀ ਰਹੀਆਂ ਦਸ-ਦਸਾ।



## ਜਾਣ ਸਮੇਂ ਸੰਗਤ ਨੂੰ ਆਦੇਸ਼

ਬਿਹਬਲਤਾ ਤੇ ਪ੍ਰੇਮ ਵਿਚ ਸੰਗਤ ਹੋਈ ਸੋਗਵਾਰ।
ਸੰਗਤ ਤਾਈਂ ਆਖਦੇ ਸੀਤਲ ਬਚਨ ਉਚਾਰ।
ਤੁਸੀਂ ਗ੍ਰਿਹਥੰ ਜੀਵ ਹੋ ਜਾਏ ਸਾਂਭੋ ਘਰਬਾਰ।
ਪਾਠ ਕਰੋ ਜਪੁ ਸਾਹਿਬ ਦਾ ! ਸਿਮਰਨ ਸਿਰਜਣਹਾਰ।
ਮਾਲਾ ਫੇਰੋ ਨਾਮ ਦੀ ਕਰਨ ਕਰਾਵਣਹਾਰ।



## ਹੋਰ ਬਚਨ ਬਿਲਾਸ

ਵੀਰ੍ਹੰਬੁੱਧ ਸਿੰਘ ਆਖਿਆ ਬਚਨ ਸਨਿਮਰ ਉਚਾਰ।
"ਦੇਵੋਂ ਸਤਿਗੁਰ ਆਗਿਆ ਮੈਂ ਬਣਸਾਂ ਗੁਨਾਹਗਾਰ।
ਆਇਦ ਹੋਵਣ ਜੁਰਮ ਜੋ ਕਰ ਲੈਸਾਂ ਸਵੀਕਾਰ।
ਝੱਲਗਾ ਹਰ ਦੋਸ਼ ਦਾ ਆਪਣੇ ਉੱਤੇ ਭਾਰ।"
"ਨੂਰੀ ਪ੍ਰੀਤਮ ਆਖਿਆ ਰੱਖੋ ਧੀਰਜ ਧਾਰ।
ਤੁਹਾਡੇ ਵਿੱਚੋ ਰਹਿਣ ਨਾਲ ਤੁਰਨੀ ਅੱਗੇ ਕਾਰ।
ਜਦ ਇਹ ਉੱਤੇ ਅਸਾਂ ਦੇ ਚੁੱਕੂ ਹੱਥ ਸਰਕਾਰ
ਜੜ ਪੁੱਟੂ ਇਸ ਰਾਜ ਦੀ ਇਹਦਾ ਅੱਤਿਆਚਾਰ।"



## ਰਵਾਨਗੀ

**"ਬਿਹਬਲਤਾ ਤੇ ਪ੍ਰੇਮ ਵਿਚ ਕਰਕ ਕਲੇਜੇ ਮਾਹਿ।**
**ਛਿਣ ਬਿਰਹਾ ਦੇ ਸਿਖਰਦਾ ਹੁੰਦਾ ਅਜਬ ਸਮਾਂ।"**

ਲੁਧਿਆਣੇ ਨੂੰ ਜਾਣ ਲਈ ਗੱਡਾ ਕੀਤਾ ਤਿਆਰ।
ਬੱਲੀਆਂ ਤੇ ਬੰਨ੍ਹ ਕੱਪੜੇ ਕੀਤਾ ਤੈਬੂਹਾਰ।
ਆਪ ਕਰੀ ਅਰਦਾਸ ਫਿਰ ਛੱਡਿਆ ਆਪ ਜੈਕਾਰ।
ਨੂਰੀ ਪ੍ਰੀਤਮ ਬੈਠ ਗਏ ਸੀਸ ਚਿੱਟੀ ਦਸਤਾਰ।
ਮੋਢੇ ਕਾਲੀ ਕੰਬਲੀ ਬੁੱਕਲ ਲੀਤੀ ਮਾਰ।
ਨਾਲ ਬਿਠਾਏ ਆਪਣੇ ਸੂਬੇ ਹੋਰ ਤਿੰਨ ਚਾਰ।
ਨਾਨ੍ਹੂੰ ਸਿੰਘ ਗੜ੍ਹਵਈ ਨਾਲ ਨਿੱਜੀ ਸੇਵਾਦਾਰ।
ਫਿਰ ਸੰਗਤ ਨੂੰ ਆਖਿਆ ਭਲੀ ਕਰੂ ਕਰਤਾਰ।
ਸਾਡੇ ਇੱਥੋਂ ਜਾਣ ਨਾਲ ਤੁਰਨੀ ਅੱਗੇ ਕਾਰ।
ਪਕੜੀ ਹੱਥ ਵਿਚ ਸਿਮਰਨੀ ਲਾਇ ਬੈਠੇ ਲਿਵਤਾਰ।
ਗੱਡੇ ਨਾਲ ਪੁਲੀਸ ਸੀ ਕੁਝ ਕੁ ਘੋੜ ਅਸਵਾਰ।
ਗੱਡਾ ਹੌਲੀ ਤੁਰ ਪਿਆ ਆਪਣੀ ਹੀ ਰਫਤਾਰ।
ਸੰਗਤ ਬ੍ਰਿਹਾ ਗ੍ਰਸੀ ਰੋ ਪਈ ਭੁੱਬਾਂ ਮਾਰ।



## ਮਾਹੌਲ 'ਚ ਉਦਾਸੀ

**"ਸੋਗੀ ਵੇਖ ਮਾਹੌਲ ਨੂੰ ਹੋਏ ਮਾਹੌਲ ਉਦਾਸ,**
**ਪੈਂਦਾ ਇਹ ਪ੍ਰਭਾਵ ਹੈ ਪਰਕਿਰਤੀ ਤੇ ਖਾਸ।"**

ਸੋਗੀ ਵੇਖ ਮਾਹੌਲ ਨੂੰ ਪਸ਼ੂ ਗਏ ਘਬਰਾ।
ਸੁੰਨ ਹੋ ਜਾਵਣ ਜਦੋਂ ਕੋਈ ਜਾਇ ਮੁਸੀਬਤ ਆ।
ਵੇਖ ਉਦਾਸ ਮਾਹੌਲ ਨੂੰ ਆਲਣਿਆਂ ਵਿਚ ਜਾ।
ਪੰਛੀ ਰੁੱਕ ਗਏ ਬੋਲਣੋਂ ਵਰਤੀ ਚੁੱਪ ਚੁੱਪਾ।
ਸਹਿਮ ਗਏ ਸਭ ਬਾਲੜੇ ਖੇਡਣ ਵਿਸਰੇ ਚਾਅ।



## ਸੰਵੇਦਨਾ

ਸੋਗ 'ਚ ਡੁੱਬੀਆਂ ਪੱਤੀਆਂ ਫੁੱਲ ਗਏ ਮੁਰਝਾ।
ਸੂਰਜ ਓਹਲੇ ਹੋ ਗਿਆ ਮੁੱਖੜਾ ਗਿਆ ਛੁਪਾ।
ਜਾਪੇ ਭਰਦੀ ਸਿਸਕੀਆਂ ਝੁਲਦੀ ਪਈ ਹਵਾ।
ਰੁੱਤ ਸਿਆਲੂ ਕਾਰਨੇ ਧੁੰਧ ਗਈ ਸੀ ਛਾ।
ਕਣਕਾਂ ਕੇਰਨ ਹੰਝੂ ਨੈਣੀ ਤ੍ਰੇਲ ਵਹਾ।

□ □

## ਪੰਜਾਬ ਵਿਚ ਚਰਚਾ

"ਵਿਚ ਸਮਾਜੀ ਰਿਸ਼ਤਿਆਂ ਵਿਚਰਦਾ ਸੰਸਾਰ।
ਕੂੜ ਸੱਚ ਵਿੱਚ ਚਲਦਾ ਆਪਣੀ ਹੀ ਰਫਤਾਰ।"

ਗੱਲਾਂ ਕਰਦੇ ਲੋਕ ਸੀ ਬੈਠੇ ਝੁੰਡ ਬਣਾ।
ਸਿਦਕ ਵਖਾਇਆ ਕੂਕਿਆਂ ਹੁੰਦੀ ਪਈ ਵਾਹ-ਵਾਹ।
ਤੋਪਾਂ ਸਾਹਵੇਂ ਉਡ ਗਏ ਕੀਤੀ ਨਹੀਂ ਪਰਵਾਹ।
ਵਿਚ ਸਮਾਜੀ ਰਿਸ਼ਤਿਆਂ ਇਕ ਦੂਜੀ ਕੋਲ ਜਾ।
ਆਪਸ ਵਿਚ ਸੁਆਣੀਆਂ ਰਹੀਆਂ ਦਰਦ ਵੰਡਾ।
ਸਾਰੇ ਵਿਚ ਮਾਹੌਲ ਦੇ ਗਈ ਉਦਾਸੀ ਛਾ।

□ □

## ਲੁਧਿਆਣੇ ਵਿਚ ਫੋਰਸਿਥ ਕਮਿਸ਼ਨਰ ਨਾਲ ਗੱਲਬਾਤ

ਪੁੱਜੇ ਜਾ ਲੁਧਿਆਣੇ ਹੋਈ ਅੱਧੀ ਰਾਤ।
ਨਾਲ ਕਮਿਸ਼ਨਰ ਹੋਈ ਦੋ ਘੰਟੇ ਗੱਲਬਾਤ।
ਫੋਰਸਿਥ ਕੀਤੀ ਛਾਣਬੀਣ ਘੋਖੇ ਕੁਲ ਹਾਲਾਤ।
ਸਾਰੇ ਘਟਨਾ ਕ੍ਰਮ ਤੇ ਮਾਰੀ ਡੂੰਘੀ ਝਾਤ।
ਵੇਖੀ ਉਸ ਨੇ ਲਹਿਰ ਵਿਚ ਆਜ਼ਾਦੀ ਦੀ ਬਾਤ।
ਸਮਝਿਆ ਉਹਨੇ ਕੂਕਿਆਂ ਅਮਲ ਲਈ ਆਫਾਤ।
ਮੰਨੀ ਵਿਚ ਘਟਨਾਵਾਂ ਜ਼ੁੰਮੇਵਾਰ ਜਮਾਤ।

□ □

## ਨਜ਼ਰਬੰਦੀ ਲਈ ਅਲਾਹਾਬਾਦ ਭੇਜਣਾ

**(18 ਜਨਵਰੀ, 1872)**

ਖਤਮ ਹੋਈ ਤਫਸ਼ੀਸ਼ ਜਾਂ ਤਤਕ ਸਾਰ ਗਿਆ ਆ।
ਆਪਣੇ ਪੱਖ ਕਾਨੂੰਨ ਤੋਂ ਦੋਸ਼ੀ ਸਭ ਠਹਿਰਾ।
ਨਜ਼ਰਬੰਦੀ ਦੇ ਐਕਟ ਦੀ ਧਾਰਾ ਦਿੱਤੀ ਲਾ।
ਜੈਕਸਨ ਅਫਸਰ ਤਾਈਂ ਜ਼ੁੰਮੇਵਾਰ ਬਣਾ।
ਪਹਿਰਾ ਗਿਰਦੇ ਫੌਜ ਦਾ ਦਿੱਤਾ ਸਖਤ ਕਰਾ।
ਇਕ ਸਪੈਸ਼ਲ ਟ੍ਰੇਨ ਵਿਚ ਦਿੱਤੇ ਸਭ ਬਿਠਾ।
ਕਿਲ੍ਹੇ ਅਲਾਹਬਾਦ ਵਿਚ ਦਿੱਤੇ ਬੰਦ ਕਰਾ।



## ਭੈਣੀ ਸਾਹਿਬ ਡੇਰੇ ਤੇ ਪੁਲਿਸ ਛਾਪਾ

**(18 ਜਨਵਰੀ 1872)**

"ਘਾਟੇ ਨਫੇ ਪਦਾਰਥਕ ਸਭ ਪਰਛਾਵੇਂ ਹਾਰ।
ਐਪਰ ਰਹਿੰਦੇ ਅਮਰ ਹਨ ਇਤਿਹਾਸਕ ਸ਼ਾਹਕਾਰ।"

ਦਿਨ ਸੀ ਠਾਰਾਂ ਜਨਵਰੀ ਹੈਸੀ ਅਜੇ ਮੂੰਹਨ੍ਹੇਰ।
ਕਰਨਲ ਬੇਲੀ ਢੁੱਕਿਆ ਲੈ ਕੇ ਗਾਰਦ ਢੇਰ।
ਘੇਰਾ ਝਬਦੇ ਘੱਤਿਆ ਡੇਰੇ ਗਿਰਦ ਚੁਫੇਰ।
ਨ੍ਹੇਰੀ ਵਾਂਗੂ ਆਣ ਕੇ ਲਿਆ ਸਭਸ ਨੂੰ ਘੇਰ।



## ਤਲਾਸ਼ੀਆਂ

ਲੱਗੇ ਲੈਣ ਤਲਾਸ਼ੀਆਂ ਕਰ ਮਾਰੋ-ਮਾਰੀ।
ਹਰ ਇਕ ਖੂੰਜਾ ਵੇਖਿਆ ਹਰ ਇਕ ਅਲਮਾਰੀ।
ਧਰਤੀ ਪੁੱਟੀ ਥਾਂਹ-ਥਾਂਹ ਨਾ ਘੱਟ ਗੁਜ਼ਾਰੀ।
ਕੁਝ ਰਵਾਇਤੀ ਸ਼ਸਤਰਾਂ ਦੀ ਲਿਸਟ ਉਤਾਰੀ।
ਮਾਲ ਖਜ਼ਾਨਾ ਲਿਖਿਆ ਸਭ ਵਾਰੋ-ਵਾਰੀ।



## ਜਥੇਬੰਦੀ ਗੈਰ-ਕਾਨੂੰਨੀ ਕਰਾਰ

ਸੂਚੀ ਕੁਲ ਸਾਮਾਨ ਦੀ ਕਰੀ ਪੁਲੀਸ ਤਿਆਰ।
ਕੀਤਾ ਬੰਦ ਸੰਦੂਕ ਵਿਚ ਦਿੱਤਾ ਜੰਦਰਾ ਮਾਰ।
ਨਾਲ ਚੁਕਾਇਆ ਆਪਣੇ ਪੁਲਿਸ ਘੋੜ ਅਸਵਾਰ।
ਲੁਧਿਆਣੇ ਨੂੰ ਲੈ ਤੁਰੇ ਕਰਦੇ ਮਾਰੋ-ਮਾਰ।
ਕੀਤਾ ਜਮ੍ਹਾਂ ਖਜ਼ਾਨੇ ਜਿਵੇਂ ਹੁਕਮ ਸਰਕਾਰ।
ਗੈਰ-ਕਾਨੂੰਨੀ ਲਹਿਰ ਇਹ ਦਿੱਤੀ ਫੇਰ ਕਰਾਰ।
ਪੱਕੀ ਚੌਂਕੀ ਪੁਲਿਸ ਦੀ ਲਾਈ ਡੇਰੇ ਬਾਹਰ।
ਢਾਹਿਆ ਜਬਰ ਫਰੰਗੀਆਂ ਸਾਲ ਪੰਜਾਹ ਲਗਾਤਾਰ।
ਰਾਜੇ-ਅਫਸਰ ਹੋਰ ਕਈ ਪਿੱਠੂ ਅਹਿਲਕਾਰ।
ਬਣੇ ਵਿਰੋਧੀ ਕੂਕਿਆਂ ਪੂਰਨ ਪੱਖ ਸਰਕਾਰ।

□ □

## ਅਲਾਹਬਾਦ ਤੋਂ ਰੰਗੂਨ ਵਿੱਚ ਨਜ਼ਰਬੰਦੀ
### (16 ਮਾਰਚ 1872)

ਸਿਦਕੀ ਸਿੱਖਾਂ ਜੇਹਲ ਵਿੱਚ ਸੰਪਰਕ ਬਣਾਇਆ।
ਖੁਫੀਆ ਪੁਲਿਸ ਰਪੋਰਟਾਂ ਵਿਹ ਤੱਥ ਸੁਝਾਇਆ।
ਜਿਹਲ ਅਲਾਹਾਬਾਦ ਤੋਂ ਚਾਹੁੰਦੇ ਬਦਲਾਇਆ।
ਜਥੇਬੰਦੀ ਸੰਪਰਕ ਨੂੰ ਇਉਂ ਚਾਹੁਣ ਮਿਟਾਇਆ।
ਲੈਫਟੀਨੈਂਟ ਗਵਰਨਰ ਫੁਰਮਾਨ ਭਿਜਾਇਆ।
ਸਤਿਗੁਰ ਤਾਈਂ ਜੇਹਲ 'ਚੋਂ ਰੰਗੂਨ ਪੁਜਾਇਆ।
ਨਾਨੂੰ ਸਿੰਘ ਗੜਵਈ ਨੂੰ ਸੇਵਾ ਵਿੱਚ ਲਾਇਆ।

□ □

## ਰੰਗੂਨ ਵਿੱਚ ਨਜ਼ਰਬੰਦੀ ਸਮਾਂ

### (16 ਮਾਰਚ, 1872 ਤੋਂ 18, ਸਤੰਬਰ, 1880 ਤੀਕ)

ਜਿਹਲ ਇਮਾਰਤ ਓਹੀ ਸੀ ਜਿੱਥੇ ਬਹਾਦਰ ਸ਼ਾਹ।
ਗਦਰ ਪਿੱਛੋਂ ਅੰਗਰੇਜ਼ ਨੇ ਰੱਖਿਆ ਕੈਦ ਕਰਾ।
ਨਜ਼ਰਬੰਦੀ ਕੈਦ ਰਾਜਸੀ ਧਾਰਾ ਦਿੱਤੀ ਲਾ।
ਭਜਨ ਬੰਦਗੀ ਪਾਠ ਵਿੱਚ ਰਹੇ ਸੀ ਸਮਾਂ ਬਿਤਾ।
ਪੰਜ ਗ੍ਰੰਥੀ ਦਸਮ ਗ੍ਰੰਥ ਜਿਹਲ 'ਚ ਲਏ ਮੰਗਵਾ।
ਆਖਣ ਤੇ ਸਰਕਾਰ ਨੇ ਦਿੱਤੇ ਕੁਝ ਭਿਜਵਾ।
ਨਾਨੂੰ ਸਿੰਘ ਗੜਵਈ ਵੀ ਰਿਹਾ ਸੀ ਸੇਵ ਕਮਾ।
ਨੌਕਰ ਤਿੰਨ ਕੁ ਹੋਰ ਨਾਲ ਦਿੱਤੇ ਫਰੰਗੀ ਲਾ।



## ਸਿਦਕੀ ਸਿੱਖਾਂ ਦਾ ਦਰਸ਼ਨਾਂ ਲਈ ਰੰਗੂਨ ਜਾਣਾ

"ਕਲਜੁਗ ਬਣਦੀ ਘੜੀ ਇੱਕ ਜੇ ਨਾ ਦਰਸ ਮਿਲਾਪ,
ਬਿਰਹਾ ਜਿਸ ਦੇ ਸੀਨੇ ਆਪੇ ਜਾਣੇ ਆਪ।"

ਸੰਗਤ ਦਰਸ ਪਿਆਸੀ ਆਪਮੁਹਾਰ ਉਮਾਹ।
ਬਿਹਬਲ ਤੇ ਬੇਚੈਨ ਹੋ ਬਿਰਹੋਂ ਸੀਨੇ ਲਾ।
ਭੁੱਖੇ ਦਰਸ ਪਿਆਸ ਦੇ ਪੁੱਜਣ ਭੇਸ ਵਟਾ।
ਕਈਆਂ ਦੀ ਅੰਗਰੇਜ਼ ਨੇ ਕੀਤੀ ਬੜੋਂਵਤਾ।
ਮਿਲਣ ਗਏ ਅਣਗਿਣਤ ਬਹੁ-ਜਾਨਾਂ ਜੋਖਮ ਪਾ।
ਸੂਬਾ ਇਕ ਗੁਰਚਰਨ ਸਿੰਘ ਵਿੱਚ ਰੂਸ ਦੇ ਜਾ।
ਦਿੰਦਾ ਸੀ ਸੰਦੇਸ਼ ਸਭ ਅੰਦਰ ਜਿਹਲ ਪੁਜਾ।
ਚਿੱਠੀਆਂ ਰਾਹੀਂ ਪੰਜਾਬ ਵਿੱਚ ਰਹੇ ਸ਼ੰਦੇਸ਼ ਪੁਜਾ।
ਦੇਸ਼ ਧਰਮ ਆਜ਼ਾਦ ਹੋਏ ਅਤੇ ਆਜ਼ਾਦ ਫਿਜ਼ਾ।



## ਆਪਾ ਨਿਛਾਵਰ

ਫਲ ਤੇ ਫੁੱਲ ਸੰਸਾਰ ਵਿੱਚ ਵੰਡਣ ਆਪਾ ਆਪ।
ਪਰ ਬੀਜ ਪਹਿਲੋਂ ਹੈ ਭੋਗਦਾ ਮਿੱਟੀ ਵਿੱਚ ਸੰਤਾਪ।
ਮਹਾਂਪੁਰਖਾਂ ਦੇ ਗੁਣ ਹਨ ਇਹੀ ਵਡੱਪਣ ਮਾਪ।
ਵਿਚ ਦੁਨੀ ਦੇ ਫੈਲਦਾ ਜਸ ਤੇਜ ਪਰਤਾਪ।

□ □

## ਮਰਗੋਈ ਵਿੱਚ ਨਜ਼ਰਬੰਦੀ

### (18 ਸਤੰਬਰ 1880 ਤੋਂ 29 ਨਵੰਬਰ 1885 ?????

ਚਿੱਠੀਆਂ ਦੇ ਸੰਪਰਕ ਦਾ ਭੇਤ ਲਿਆ ਸਭ ਪਾ।
ਜਿਹਲ ਸਥਾਨ ਫਰੰਗੀਆਂ ਦਿੱਤਾ ਫਿਰ ਬਦਲਾ।
ਮਰਗੋਈ ਦੀ ਜਿਹਲ ਵਿੱਚ ਦਿੱਤੇ ਫੇਰ ਪੁਜਾ।
ਰਹਿੰਦਿਆਂ ਚੜ੍ਹਦੀ ਕਲਾ ਵਿੱਚ ਜੀਵਨ ਰਹੇ ਬਿਤਾ।
ਚੌਦਾਂ ਸਾਲ ਰਹੇ ਨਜ਼ਰਬੰਦ ਅਜਬ ਖੇਡ ਵਰਤਾ।
ਸੰਗਤ ਦ ਸੰਪਰਕ ਤੋਂ ਫਰੰਗੀ ਗਿਆ ਘਬਰਾ।
ਦਿੱਤੇ ਸਤਿਗੁਰ ਨਜ਼ਰਬੰਦ ਕਿਧਰੇ ਹੋਰ ਕਰਾ।
ਨੂਰੀ ਜੋਤਿ ਅਗਿਆਤ ਹੋਈ ਨਵ-ਇਤਿਹਾਸ ਬਣਾ।
ਇਉਂ ਕਰ ਸਿੰਘ ਗੁਰਦੇਵ ਨੇ ਦਿੱਤਾ ਕਥਨ ਸੁਣਾ।

□ □

## ਨਕਸ਼-ਚਿੰਨ੍ਹ

ਚੌਦਾਂ ਸਾਲ 'ਚ ਲਹਿਰ ਦਾ ਏਨਾ ਪ੍ਰਭਾਵ।
ਗਾਥਾ ਚੱਲੀ ਕੂਕਿਆਂ ਦੀ ਵਿੱਚ ਪੰਜਾਬ।
ਪੰਜ ਲੱਖ ਲਾਗੇ ਸੰਖਿਆ ਵਿੱਚ ਗਿਣਤ ਹਿਸਾਬ।
ਲੰਡਨ ਤੀਕ ਪ੍ਰੈਸ ਵਿੱਚ ਹੋਏ ਸਵਾਲ ਜਵਾਬ।
ਖੂਨ ਡੋਲ੍ਹ ਕੇ ਸਿਰਜ ਗਏ ਆਜ਼ਾਦੀ ਬਾਬ।
ਚਮਕਣ ਵਿੱਚ ਇਤਿਹਾਸ ਜਿਉਂ ਅਰਬੀ ਮਹਿਤਾਬ।

□ □

## ਪ੍ਰੇਰਨਾ-ਸਰੋਤ

ਵਿੱਚ ਸ਼ਹੀਦੀ ਰੰਗਦੇ ਰੱਤੇ ਓਤ ਪੋਤ।
ਗਦਰ ਲਹਿਰ ਦੇ ਸੂਰਿਆਂ ਦੇ ਬਣੇ ਸਰੋਤ।
ਬੱਬਰ ਅਕਾਲੀ ਗਰਜ ਪਏ ਨਾ ਆਈ ਖਰੋਤ।
ਭਗਤ ਸਿੰਘ ਤੇ ਸਾਥੀਆਂ ਸਵੀਕਾਰੀ ਮੌਤ।
ਜਗਦੀ ਰਹੀ ਨਿਰੰਤਰ ਆਜ਼ਾਦੀ ਜੋਤ।



## ਅਮਰ ਗਾਥਾ

ਕਿੱਥੇ ਅੱਜ ਅੰਗਰੇਜ਼ ਹਨ ਜੋ ਸੀ ਹੁਕਮਰਾਨ।
ਕਿੱਥੇ ਅਫਸਰ ਅਹਿਲਕਾਰ, ਜਿਨ੍ਹਾਂ ਲਿਖੇ ਫੁਰਮਾਨ।
ਧੂੜਾਂ ਬਣ ਗਏ ਧੂੜ ਵਿੱਚ ਰਹੇ ਨਾ ਨਾਮ ਨਿਸ਼ਾਨ।
ਹੱਕ ਸੱਚ ਜਿਨ੍ਹਾਂ ਪੂਰਿਆ ਹੋਏ ਅਮਰ ਮਹਾਨ।
ਗਾਥਾ ਚੱਲੀ ਦੁਨੀ ਵਿੱਚ ਧੁੰਮੇ ਜੱਗ ਜਹਾਨ।



## ਉਪ੍ਰੰਤ ਕਰੜਾ ਸੰਘਰਸ਼ ਅਤੇ ਦਮਨ ਚੱਕਰ

### ਜਬਰ ਹਨ੍ਹੇਰੀ

**(18 ਜਨਵਰੀ, 1872 ਤੋਂ......)**

**"ਸੰਕਟ ਵੇਲੇ ਸੰਭਲਣਾ ਸੂਰਮਿਆਂ ਦੀ ਕਾਰ।**
**ਆਪੋ ਆਪਣੇ ਨਜ਼ਰੀਏ ਚਲਦੇ ਵਿੱਚ ਸੰਸਾਰ।"**

ਜਬਰ ਹਨ੍ਹੇਰੀ ਕੂਕਿਆਂ ਤੇ ਝੁੱਲੀ ਆਣ।
ਫੜ ਲਏ ਸੂਬੇ ਹੋਰ ਕਈ ਵਿਦਰੋਹੀ ਜਾਣ।
ਜ਼ਿਲਿਆਂ ਵਿੱਚ ਪੰਜਾਬ ਦੇ ਪੁੱਜੇ ਫੁਰਮਾਨ।
ਲੱਭੋ ਸਾਰੇ ਕੂਕਿਆਂ ਦੇ ਪਤੇ ਨਿਸ਼ਾਨ।
ਡੀ.ਸੀ. ਐਸ.ਪੀ. ਜ਼ਿਲ੍ਹੇ ਦੇ ਥਾਪੇ ਨਿਗਰਾਨ।
ਲੱਗੀ ਸਭ ਮਸ਼ੀਨਰੀ ਡਿਊਟੀ ਭੁਗਤਾਣ।
ਨਾਲ ਮਿਲਾਵੇ ਆਪਣੇ ਪਿੱਠੂ ਸ਼ੈਤਾਨ।
ਕੂਕਿਆਂ ਨੂੰ ਪਕੜਾਇਕੇ ਜੇਹਲੀਂ ਭਿਜਵਾਣ।
ਸੂਬਿਆਂ ਦੇ ਕੰਮ-ਕਾਜ ਦੀ ਕਰਦੇ ਪੁਣ-ਛਾਣ।
ਫੜ-ਫੜ ਸੱਭੇ ਸੂਬਿਆਂ ਬੰਦੀ ਕਰਵਾਣ।
ਨਜ਼ਰਬੰਦੀ ਦੇ ਐਕਟ ਦੀ ਧਾਰਾ ਲਗਵਾਣ।
ਅਦਨ, ਚਨੌਰ ਅਮੀਰ ਗੜ੍ਹ ਮੌਲਮੀਨ ਪੁਜਾਣ।
ਜਿਹੜੇ ਕਿਲ੍ਹੇ ਮਸ਼ਹੂਰ ਹਨ ਵਿੱਚ ਖਾਸ ਪਛਾਣ।
ਪਹਿਰਾ ਫਿਰਦੇ ਫੌਜ ਦਾ ਕਰ ਸਖਤ ਥਿਠਾਣ।



## ਪੁਲਿਸ ਚੌਕੀ

"ਜਬਰ ਰਾਜਸੀ ਅੰਧਕਾਰ ਹੁੰਦਾ ਨਰਕ ਸਮਾਨ
ਹਿੰਮਤ ਨਾਹੀਂ ਹਾਰਦੇ ਸੂਰੇ ਪੁਰਖ ਮਹਾਨ।"

ਅਮਨ ਲਈ ਤਕੜਾਈ ਕਰੀ ਫਰੰਗੀਆਂ।
ਚੌਂਕੀ ਪੁਲਿਸ ਬਿਠਾਈ ਭੈਣੀ ਸਾਹਿਬ ਵਿੱਚ।
ਕੀਤੀ ਜਿਸ ਕਰੜਾਈ ਡੇਰੇ ਵਿੱਚ ਬਹੁ।
ਥਾਣੇਦਾਰ ਸਿਪਾਹੀ ਮੁਸਲਮਾਨ ਸਭ।
ਚਿਲਮ ਹੁੱਕੇ ਸੁਲਘਾਈ ਰੱਖਦੇ ਹਰ ਸਮੇਂ।
ਉਧੱਤ ਧੁਮ ਮਚਾਈ ਵਿੱਚ ਖਰਮਸਤੀਆਂ।
ਐਸੀ ਬਣਤ ਬਣਾਈ ਉਤਲੇ ਹੁਕਮ ਨਾਲ।
ਬਾਹਰੋਂ ਕਰੀ ਮਨਾਹੀ ਡੇਰੇ ਆਉਣ ਦੀ।
ਸ਼ਰਧਾਵਾਨ ਲੌਕਾਈ ਪਿੱਛੇ ਰੋਕਦੇ।



## ਪਾਠਾਂ ਦੀ ਮਨਾਹੀ

ਕੰਮ ਧਰਮ ਦਾ ਮਾਰਨੀ ਜਾਬਰ ਨੂੰ ਵੰਗਾਰ,
ਰਸਮਾਂ ਰੀਤਾਂ ਹੁੰਦੀਆਂ ਵਿਰਸਾ ਸਭਿਆਚਾਰ।

ਕੀਤੇ ਸਤਿਗੁਰ ਹਰੀ ਸਿੰਘ ਨਜ਼ਰਬੰਦ ਸਰਕਾਰ।
ਕਰਨੇ ਪਾਠ ਅਖੰਡ ਪਾਠ ਕੀਤੇ ਜੁਰਮ ਕਰਾਰ।
ਕੀਤੀ ਜਿਨਾਂ ਅੱਵਗਿਆ, ਪਈ ਕਾਨੂੰਨੀ ਮਾਰ।
ਛੇ ਛੇ ਮਾਹ ਦੀ ਕੈਦ ਹੋਈ ਕਈਆਂ ਨੂੰ ਇਕਸਾਰ।
ਕੁਝ ਇਕ ਦੇ ਮਾਲ ਜ਼ਬਤ ਹੋਏ ਘਰ ਵਿੱਚ ਵਰਤਣਹਾਰ।
ਕੀਤੀ ਬਹੁ ਕਰੜਾਈ ਕੂਕਿਆਂ ਉੱਤੇ ਬਾਹਰ।
ਬਣੇ ਵਿਰੋਧੀ ਕੂਕਿਆਂ ਪਿੰਡੂ ਅਹਿਲਕਾਰ।
ਪੰਜ ਕੂਕੇ ਨਾ ਕਰ ਸਕਣ ਰਲ ਕੇ ਕੋਈ ਵਿਚਾਰ।



## ਸੂਬਾ ਗੁਰਚਰਨ ਸਿੰਘ ਦਾ ਸੰਪਰਕ ਤੇ ਘਾਲਣਾ

**"ਛੱਡ ਕੇ ਟੱਬਰਦਾਰੀਆਂ ਦੁੱਖੜੇ ਸਹਿਣੇ ਬਾਹਰ,**
**ਗਲੋਂ ਗੁਲਾਮੀ ਲਾਹੁਣ ਲਈ ਸੂਰਮਿਆਂ ਦੀ ਕਾਰ।"**

ਸੂਬਾ ਸੀ ਗੁਰਚਰਨ ਸਿੰਘ ਸੂਰਾ ਸਿੰਘ ਬਲਕਾਰ।
ਰੂਸ ਗਵਰਨਰ ਉਸ ਦਾ ਕਰਦਾ ਸੀ ਸਤਿਕਾਰ।
ਜਾਂਦਾ ਰੂਸ ਰੰਗੂਨ ਨੂੰ ਡਾਢੀ ਮੰਜ਼ਿਲ ਮਾਰ।
ਲਿਆਂਦਾ ਭੇਟਾ ਸਾਹਿਬ ਵਿੱਚ ਚਿੱਠੀਆਂ ਦੇ ਤੱਤਸਾਰ।
ਰਖਦੇ ਸਤਿਗੁਰ ਹਰੀ ਸਿੰਘ ਮੇਲ ਉਨ੍ਹਾਂ ਵਿਚਕਾਰ।
ਵੇਖੀਆਂ ਇਹ ਸਰਗਰਮੀਆਂ ਚੌਕਸ ਹੋਈ ਸਰਕਾਰ।
ਸੰਨ ਠਾਰਾਂ ਸੌ ਇਕਾਸੀ ਵਿੱਚ ਕੀਤਾ ਗ੍ਰਿਫਤਾਰ।
ਹੋਇਆ ਸੂਬਾ ਨਜ਼ਰਬੰਦ ਸੀਨੇ ਦੇਸ਼ ਪਿਆਰ।



## ਮਹਾਰਾਜਾ ਦਲੀਪ ਸਿੰਘ ਅਤੇ ਕੂਕੇ (1889)

**"ਹੱਦਾਂ ਨਾਹੀਂ ਜਾਣਦੇ ਪੰਛੀ ਤੇ ਦਰਵੇਸ਼।**
**ਢਹਿੰਦੇ ਬਣਦੇ ਰਹਿੰਦੇ ਜੱਗ ਤੇ ਰਾਜ ਹਮੇਸ਼।**

ਢੁੱਕਿਆ ਕੰਵਰ ਦਲੀਪ ਸਿੰਘ ਵਿੱਚ ਰੂਸ ਦੇ ਜਾ।
ਵਾਰਿਸ ਦਾਹਵੇਦਾਰ ਸੀ ਕਰਕ ਕਲੇਜੇ ਮਾਹਿ।
ਵਿੱਚ ਪੰਜਾਬੇ ਓਸਨੇ ਦਿੱਤੇ ਸੰਦੇਸ਼ ਪੁਜਾ।
ਲੈ ਸਤਿਗੁਰ ਤੋਂ ਆਗਿਆ ਜੂਝ ਮਰਨ ਦਾ ਚਾਅ।
ਕੂਕੇ ਪੁੱਜੇ ਰੂਸ ਵਿਚ, ਵਿੱਚ ਰੰਹਿਲੇ ਉਤਸਾਹ।
ਖੁਫੀਆ ਪੁਲਿਸ ਰਪੋਰਟਾਂ ਰਹੀਆਂ ਤੱਥ ਦਰਸਾ।
ਭਰਤੀ ਹੋਣਾ ਫੌਜ ਵਿਚ ਲਈ ਸਕੀਮ ਬਣਾ।
ਤਾਕਤ ਨਾਲ ਫਰੰਗੀ ਦੇਣੇ ਸਭ ਭਜਾ।
ਸੰਨ ਠਾਰਾਂ ਸੌ ਉਨਾਨਵੇਂ ਚਰਚਾ ਵਿੱਚ ਫਿਰਾ।
ਪਰ ਹੋਰ ਜਨਤਕ ਸਾਬਬਿਨ ਪਾਸਾ ਉਲਟ ਪਿਆ।
ਹੋਇਆ ਨਿਰਾਸ਼ ਦਲੀਪ ਸਿੰਘ ਵਾਪਿਸ ਪਰਤ ਗਿਆ।



## ਆਜ਼ਾਦੀ ਦੀਆਂ ਲਹਿਰਾਂ ਵਿੱਚ ਨਾਮਧਾਰੀ ਯੋਗਦਾਨ

ਹਿੰਸਾ ਅਤੇ ਅਹਿੰਸਾ ਹੱਦਾ ਵਿਚਕਾਰ ।
ਲਹਿਰ ਆਜ਼ਾਦੀ ਚੱਲਦੀ ਆਪਣੀ ਰਫ਼ਤਾਰ ।
ਸਾਰੇ ਹਿੰਦੋਸਤਾਨ ਵਿੱਚ ਹੁੰਦਾਂ ਪਰਚਾਰ ।
ਫੁਟ ਪਾਓ ਤੇ ਰਾਜ ਕਰੋ ਨੀਤੀ ਸਰਕਾਰ ।
ਕਰਦੀ ਹਿੰਦੋਸਤਾਨ ਵਿਚ ਹਰ ਪਾਸੇ ਮਾਰ ।



## ਪਹਿਲੇ ਵਿਸ਼ਵ ਯੁੱਧ ਵਿੱਚ ਭਰਤੀ ਦੇਣ ਤੋਂ ਇਨਕਾਰ

"ਢੰਗ ਤਰੀਕਾ ਜਾਵੰਦਾ ਮੰਨਿਆ ਹਰ ਮਹਾਨ ।
ਗਲੋਂ ਗੁਲਾਮੀ ਲਾਹੁਣ ਲਈ ਭਖਦਾ ਜਦੋਂ ਮੈਦਾਨ ।"

ਸੰਨ ਉੱਨੀ ਸੌ ਚੌਦਾਂ ਛਿੜਿਆ ਯੁੱਧ ਸੰਸਾਰ ।
ਡੀ ਸੀ ਢੁੱਕਿਆ ਆਣਕੇ, ਸਤਿਗੁਰ ਦੇ ਦਰਬਾਰ ।
ਭਰਤੀ ਖਾਤਿਰ ਆਖਿਆ ਮੰਤਵ ਕੀਤਾ ਜ਼ਾਹਰ ।
ਭਰਤੀ ਹੋਵਣ ਫੌਜ ਵਿੱਚ ਕੂਕੇ ਸਿੰਘ ਸਰਦਾਰ ।
ਪਰ ਸਤਿਗੁਰ ਪਰਤਾਪ ਸਿੰਘ ਕਰ ਦਿੱਤਾ ਇਨਕਾਰ ।



## ਰੋਹ ਅਤੇ ਨਾਮਧਾਰੀ ਕਾਨਫਰੰਸਾਂ

(1920-23)

ਤੜਫ ਆਜ਼ਾਦੀ ਜਾਗ ਪਈ ਹੋਇਆ ਬਹੁ ਪਰਚਾਰ ।
ਵਿਚ ਮੁੱਠੜੇ ਕਾਨਫਰੰਸ ਹੋਈ ਇਕ ਸ਼ਾਨਦਾਰ ।
ਸਨਖਤ੍ਰਾ ਇਕ ਪਿੰਡ ਵਿਚ ਕਾਨਫਰੰਸ ਵਿਚਕਾਰ ।
ਕਿਚਲੂ ਮੌਲਾਣਾ ਆਜ਼ਾਦ ਦੇ ਭਾਸ਼ਨ ਧੂਏਂਧਾਰ ।
ਪਿੰਡ ਸਿਆੜ 'ਚ ਕਾਨਫਰੰਸ ਹੋਈ ਇਕ ਠਾਠਦਾਰ ।
ਜਿਥੇ ਜ਼ੁਲਮ ਫਰੰਗੀਆਂ ਦੱਸੇ ਗਏ ਨਿਖਾਰ ।
ਵਿਚ ਬੁਖਲਾਹਟ ਆ ਗਈ ਫਿਰ ਫਰੰਗੀ ਸਰਕਾਰ ।
ਪਾਇਆ ਪਿੰਡ ਸਿਆੜ ਤੇ ਜੁਰਮਾਨੇ ਦਾ ਭਾਰ ।
ਉਥੋਂ ਗਿਆ ਵਸੂਲਿਆ ਸਾਢੇ ਸੱਤ ਹਜ਼ਾਰ ।
ਚੌਂਕੀ ਪੁਲਿਸ ਖਿਲਾਫ ਬਹੁ ਮਘਿਆ ਸੀ ਪਰਚਾਰ ।
ਸੰਨ ਉੱਨੀ ਸੌ ਤੇਈ ਵਿਚ ਚੁੱਕੀ ਆਖਿਰਕਾਰ ।



## ਕਾਂਗਰਸ ਅੰਦੋਲਨ ਵਿੱਚ ਸਰਗਰਮੀ (1925)

ਸੰਨ ਉੱਨੀ ਸੌ ਪੰਝੀ ਜਾਂ ਚੜਿਆ ਸਾਲ।
ਕਾਂਗਰਸ ਲਾਇਆ ਮੋਰਚਾ ਅੰਗਰੇਜ਼ਾਂ ਨਾਲ।
ਕੇਂਦਰ ਜਿਹੜਾ ਲਾਹੌਰ ਵਿਚ ਸੀ ਬੜਾ ਭੈੜਾ ਹਾਲ।
ਨਾਮਧਾਰੀ ਸਿੰਘ ਮੋਰਚੇ ਹਿੱਤ ਹਮ ਖਿਆਲ।
ਦਿੰਦੇ ਬਹੁ ਗ੍ਰਿਫਤਾਰੀਆਂ ਵਿਚ ਰੋਹ ਜਲਾਲ।



## ਭੈਣੀ ਸਾਹਿਬ ਦੇਸ਼ ਭਗਤਾਂ ਦਾ ਸ਼ਰਨ ਸਥਾਨ

"ਨੈਤਿਕ ਕਦਰਾਂ ਕੀਮਤਾਂ ਰੱਖਣਾ ਬਰਕਰਾਰ।
ਬਣ ਜਾਂਦਾ ਸੰਘਰਸ਼ ਦਾ ਉੱਚਾ ਇਓਂ ਮਿਆਰ।"

ਭੈਣੀ ਕੇਂਦਰ ਬਣ ਗਿਆ ਦੇਸ਼ ਭਗਤਾਂ ਦੀ ਠਾਹਰ।
ਵਿਚ ਮਜ਼ਦੂਰੀ ਜੀਵਨ ਕਰਦੇ ਆਣ ਆਹਾਰ।
ਬਬਰ ਅਕਾਲੀ ਰਤਨ ਸਿੰਘ ਠਹਿਰਿਆ ਆ ਕਈਵਾਰ।
ਲਾਟ ਗਵਰਨਰ ਆਖਿਆ ਸਤਿਗੁਰ ਤਾਈਂ ਉਚਾਰ।
ਇਹਦਾ ਨਤੀਜਾ ਠੀਕ ਨਹੀਂ ਤੇ ਨਾ ਹੀ ਸਾਜ਼ਗਾਰ।
ਅੱਗੋਂ ਸਤਿਗੁਰ ਆਖਿਆ ਧੀਰਜ ਬਚਨ ਉਚਾਰ।
"ਇਹ ਘਰ ਸਤਿਗੁਰ ਰਾਮ ਸਿੰਘ ਗ਼ਰੀਬ ਨਿਵਾਜ ਦੁਆਰ
ਭੁੱਖਾ ਨੰਗਾ ਜਾਏ ਨਾ ਆਇਆ ਇਸ ਦਰਬਾਰ।"



## ਕਾਂਗਰਸ ਸੈਸ਼ਨ 1929 ਵਿਚ ਸਰਗਰਮ ਯੋਗਦਾਨ

ਸੰਨ ਉੱਨੀ ਸੌ ਉਨੱਤੀ ਕਾਂਗਰਸ ਦਾ ਇਜਲਾਸ।
ਹੋਇਆ ਵਿਚ ਲਾਹੌਰ ਦੇ ਰਾਵੀ ਕੰਢੇ ਖਾਸ।
ਉੱਥੇਂ ਫਿਰ ਸਵਰਾਜ ਲਈ ਸਿਰਜ ਹੋਇਆ ਇਤਿਹਾਸ।
ਭੇਜੇ ਸਤਿਗੁਰ ਓਸ ਲਈ ਘੋੜੇ ਲੰਗਰ ਰਾਸ।
ਸ਼ਾਮਿਲ ਹੋਏ ਨਾਮਧਾਰੀਏ ਸਭਨਾਂ ਮਨੀਂ ਹੁਲਾਸ।
ਧਾਰਿਆਂ ਦ੍ਰਿੜ੍ਹ ਸੰਕਲਪ ਵਿਚ ਆਜ਼ਾਦੀ ਵਿਸ਼ਵਾਸ।



## ਉੱਚ ਉਦੇਸ਼

ਜੀਵਨ ਦੇ ਵਿਚ ਜਿਹੜੇ ਧਾਰਨ ਉੱਚ ਉਦੇਸ਼।
ਪਰਉਪਕਾਰੀ ਸੋਚਣੀ ਦਿਸ਼ਾ ਅਤੇ ਨਿਰਦੇਸ਼।
ਵਾਰਨ ਸੁਖ ਆਰਾਮ ਨੂੰ ਕਾਰਜ ਛੋਹਣ ਵਿਸ਼ੇਸ਼।
ਵਿੱਚ ਦੁਨੀ ਉਹ ਖੱਟਦੇ; ਜੱਸ-ਸਲਾਹੁਤ ਹਮੇਸ਼।

□ □

## ਏਕਤਾ ਯਤਨ

ਫਿਰ ਸਤਿਗੁਰ ਪਰਤਾਪ ਸਿੰਘ ਕਰੀ ਸੋਚ ਵਿਚਾਰ।
ਹੋਏ ਫੌਲਾਦੀ ਏਕਤਾ ਭਰਾਵਾਂ ਵਿਚਕਾਰ।
ਹੋਵੇ ਹਿੱਤ ਸੁਹਿਰਦਤਾ ਆਪਸ ਸਤਿਕਾਰ।
ਤਾਹੀਉਂ ਰਾਜ ਫਰੰਗੀਆਂ ਤਾਈਂ ਸਕਦੇ ਮਾਰ।

□ □

## ਭੈਣੀ ਸਾਹਿਬ ਅਸਥਾਨ ਤੇ ਨਾਨਕ ਨਾਮ ਲੇਵਾ ਕਾਨਫਰੰਸ,(1934)

ਸੰਨ ਉੱਨੀ ਸੌ ਚੌਤੀ ਅਕਤੂਬਰ ਆਇਆ।
ਚੌਦਾਂ ਪੰਦਰਾਂ ਮਿਤੀ ਦਾ ਦਿਨ ਆਣ ਸੁਹਾਇਆ।
ਨਾਨਕ ਨਾਮ ਲੇਵਾ ਸਭ ਸੱਦਾ ਭਿਜਵਾਇਆ।
ਭੈਣੀ ਸਾਹਿਬ ਅਸਥਾਨ ਤੇ ਇਜਲਾਸ ਬੁਲਾਇਆ।
ਅਰਜਨ ਸਿੰਘ ਜੀ ਬਾਗੜੀਆ ਪਰਧਾਨ ਬਣਾਇਆ।
ਪ੍ਰੀਤ ਲੜੀ ਗੁਰਬਖਸ਼ ਸਿੰਘ ਸਦ ਭਾਵ ਵਧਾਇਆ।
ਨੇਕੀ ਉਦਮ ਪਾਰਸਾਈ ਤਾਈਂ ਉਹਨੇ ਸਲਾਹਿਆ।
ਸੁੰਦਰ ਸਿੰਘ ਮਜੀਠੀਆ ਬੜ ਹਿੱਤ ਜਿਤਲਾਇਆ।
ਹੋਈ ਵੱਡੀ ਕਾਨਫਰੰਸ ਮੰਤਵ ਦਰਸਾਇਆ।
ਨਾਨਕ ਨਾਮ ਲੇਵਾ ਦਾ ਏਕਾ ਦ੍ਰਿੜ੍ਹਾਇਆ।
ਵਿਚ ਨਨਕਾਣੇ ਹੋਰ ਕਰ ਅਗਾਂਹ ਕਦਮ ਵਧਾਇਆ।

□ □

## ਪੀਪਲਜ਼ ਕਾਨਫਰੰਸ ਲੁਧਿਆਣਾ (1939)

ਉੱਨੀ ਸੌ ਉਨਤਾਲੀ, ਸਾਲ ਢੁੱਕਿਆ ਆਣ।
ਹੋਈ ਪੀਪਲਜ਼ ਕਾਨਫਰੰਸ, ਲੁਧਿਆਣੇ ਅਸਥਾਨ।
ਲੀਡਰ ਪੁੱਜੇ ਦੇਸ਼ ਦੇ ਨਹਿਰੂ ਜਹੇ ਮਹਾਨ।
ਉੱਥੇ ਸਤਿਗੁਰ ਜਾਇਕੇ ਕੀਤਾ ਸੀ ਵਿਖਿਆਨ।
ਨਹਿਰੂ ਭੈਣੀ ਸਾਹਿਬ ਆਏ ਹੋਇਆ ਅਦਾਨ ਪ੍ਰਦਾਨ।



## ਭੈਣੀ ਸਾਹਿਬ ਪੰਜਾਬੀ ਕਾਨਫਰੰਸ (1942)

ਹੋਈ ਪੰਜਾਬੀ ਕਾਨਫਰੰਸ ਵਿੱਚ ਭੈਣੀ ਅਸਥਾਨ।
ਹੋਵੇ ਸਭ ਦੀ ਏਕਤਾ ਉੱਨਤ ਹੋਏ ਜ਼ੁਬਾਨ।
ਪੁੱਜੇ ਭੈਣੀ ਸਾਹਿਬ ਵਿਚ ਉੱਚ ਕੋਟੀ ਵਿਦਵਾਨ।
ਗੰਗਾ ਸਿੰਘ ਤੇ ਜੋਧ ਸਿੰਘ ਤੇਜਾ ਸਿੰਘ ਮਹਾਨ।
ਅਬਦੁਲ ਮਜੀਦ ਕਪੂਰ ਸਿੰਘ ਖੋਜੀ ਬੁੱਧੀਵਾਨ।
ਸਿੱਖ ਲੀਡਰ ਬਲਦੇਵ ਸਿੰਘ ਥਾਪੇ ਗਏ ਪਰਧਾਨ।
ਭਾਸ਼ਾ ਹਿੱਤ ਵਿਕਾਸ ਲਈ ਮਤੇ ਹੋਏ ਪਰਵਾਨ।



## ਹਿੰਦੂ ਸਿੱਖ ਮਿਲਾਪ ਕਾਨਫਰੰਸ (1943)

ਉੱਨੀ ਸੌ ਤਰਤਾਲੀ ਸੰਨ ਈਸਵੀ ਜਾਣ।
ਮਾਰਚ ਠਾਰਾਂ ਵੀਹ ਦੀਆਂ ਮਿਤੀਆਂ ਢੁੱਕੀਆਂ ਆਣ।
ਹੋਈ ਵੱਡੀ ਕਾਨਫਰੰਸ ਵਿਚ ਭੈਣੀ ਅਸਥਾਨ।
ਹਿੰਦੂ ਸਿੱਖ ਮਿਲਾਪ ਦੀ ਅਜਬ ਅਨੋਖੀ ਸ਼ਾਨ।
ਬਿਰਲਾ ਜੁਗਲ ਕਿਸ਼ੋਰ ਸੀ ਥਾਪਿਆ ਗਿਆ ਪਰਧਾਨ।
ਗੋਂ ਸੁਆਮੀ ਗਣੇਸ਼ ਦੱਤ. ਹੋਏ ਉਪੱਸਤਰ ਆਣ।
ਹਿੰਦੂ ਸਿੱਖ ਮਿਲਾਪ ਤੇ ਦਿੱਤੇ ਗਏ ਵਿਖਿਆਨ।
ਸਵਦੇਸ਼ੀ ਗਊ ਰੱਖਿਆ ਮਤੇ ਹੋਏ ਪਰਵਾਨ।



## ਨਿਰੰਤਰ ਸੰਘਰਸ਼ ਅਤੇ ਸੱਚ ਉੱਤੇ ਪਹਿਰਾ

"ਵਾਂਗ ਉਕਾਬਾਂ ਸੱਚ ਦਾ ਆਪਣਾ ਉੱਚ ਮਿਆਰ।
ਭਾਵੇਂ ਹੁੰਦਾ ਦੁਨੀ ਵਿੱਚ ਸਮਾਂ ਆਉਣ ਤੇ ਜ਼ਾਹਰ।"

ਦੂਜਾ ਵਿਸ਼ਵ ਯੁੱਧ ਫੇਰ ਛਿੜਿਆ ਵਿਚ ਸੰਸਾਰ।
ਭਰਤੀ ਦਿੱਤੀ ਕਾਂਗਰਸ ਪੂਰਿਆ ਪੱਖ ਸਰਕਾਰ।
ਆਇਆ ਇਕ ਅੰਗਰੇਜ਼ ਫੇਰ ਵਿਚ ਭੈਣੀ ਦਰਬਾਰ।
ਭਰਤੀ ਮੰਗੀ ਫੌਜ ਵਿਚ ਕੀਤੀ ਅਰਜ਼ ਗੁਜ਼ਾਰ।
ਦੂਜੀ ਵਾਰੀ ਸਤਿਗੁਰੂ ਕਰ ਦਿੱਤਾ ਇਨਕਾਰ।
"ਆਖਿਆ ਜੋ ਅਪਮਾਨ ਤੁਸਾਂ ਕੀਤਾ ਦੁਰਵਿਵਹਾਰ।
ਟੱਕਰ ਸਾਡੀ ਤੁਹਾਡੀ ਚਲਦੀ ਚੱਲਣਹਾਰ।
ਧੰਨ ਗੁਆ ਰਹੇ ਦੇਸ਼ ਦਾ ਯੁੱਧਾਂ ਵਿਚ ਬੇਕਾਰ।"
(ਪਰ) ਆਈ.ਐਨ.ਏ. ਲਈ ਕੂਕਿਆਂ ਕੀਤੇ ਕੰਮ ਸ਼ਾਨਦਾਰ।



## ਚੜ੍ਹਦੀ ਕਲਾ ਸਰਬੱਤ ਦਾ ਭਲਾ

ਸਤਿਗੁਰੂ ਜਗਜੀਤ ਸਿੰਘ ਨਾਮ ਬਾਣੀ ਸਰਸ਼ਾਰ।
ਜਪੁ ਪ੍ਰਯੋਗ ਨਿਰੰਤਰ, ਪਾਠ ਚੰਡੀ ਦੀ ਵਾਰ।
ਜਿਸ ਵਿਚ ਕੀਤਾ ਦਿਉਤਿਆਂ ਦੈਂਤਾਂ ਦਾ ਸੰਘਾਰ।
ਆਦਿ ਗ੍ਰੰਥ ਦੇ ਪਾਠ ਦਾ ਦਿੱਤਾ ਹੁਕਮ ਅਪਾਰ।
ਜਾਂ ਫਿਰ ਦਸ਼ਮ ਗ੍ਰੰਥ ਨੂੰ ਪੜ੍ਹਨਾ ਹਰ ਮਾਂਹਵਾਰ।
ਭਗਤੀ ਸ਼ਕਤੀ ਵਰਤਦੀ ਸੰਤ ਸਿਪਾਹੀ ਕਾਰ।
ਸਿਮਰਨ ਚੜ੍ਹਦੀ ਕਲਾ ਹੋਵੇ ਸੇਵਾ ਤੇ ਉਪਕਾਰ।
ਬਿਰਧ ਆਸ਼ਰਮ ਮਾਡਲ ਪਿੰਗਲਵਾੜੇ ਹਾਰ।
ਧੀਰਜ ਧਾਰਸ ਨਦਿਰ ਕਰਮ ਨਿਤਾਪ੍ਰਤੀ ਦੀ ਕਾਰ।
ਭਲਾ ਹੋਵੇ ਸਰਬੱਤ ਦਾ ਨਾਨਕ ਨਾਮ ਅਧਾਰ।



## ਵਿਦਿਅਕ ਅਤੇ ਖੇਡ ਜਗਤ

ਵਿਦਿਅਕ ਖੇਤਰ ਖੇਡ ਜਗਤ ਰਿਹਾ ਪੁਲਾਂਘਾਂ ਮਾਰ।
ਜਿੱਥੇ ਬਣਦਾ ਸ਼ਬਦ ਸੰਗ ਨੈਤਿਕ ਸਭਿਆਚਾਰ।
ਭਵਨ ਕਲਾ ਪ੍ਰਬੀਨਤਾ ਮੋਹੰਦੀ ਆਪ ਮੁਹਾਰ।
ਹਾਕੀ ਵਿੱਖ ਪਹਿਚਾਣ ਨੂੰ ਜਾਣੇ ਕੁੱਲ ਸੰਸਾਰ।
ਅੰਦਰ ਚਿੱਟੇ ਬਾਣਿਆਂ ਸੀਸ ਸੱਜੀ ਦਸਤਾਰ।
ਸਾਬਤ ਸੂਰਤ ਗਭਰੂ ਧਾਰਨ ਪੰਜ ਕਕਾਰ।
ਆਉਂਦੇ ਜਦੋਂ ਮੈਦਾਨ ਵਿੱਚ ਕੂਕੇ ਸਿੰਘ ਸਿਰਦਾਰ।
ਗੌਰਵ ਤੇ ਸਵਮਾਨ ਦੀ ਝਲਕੇ ਅਜਬ ਨੁਹਾਰ।



## ਸ਼ਕਤੀ

ਸ਼ਕਤੀ ਮੂਲ ਬ੍ਰਹਿਮੰਡ ਹੈ ਸ਼ਕਤੀ ਦਾ ਪਾਸਾਰ।
ਹੁੰਦਾ ਸ਼ਕਤੀ ਸਰੀਰ ਹੈ ਸ਼ਕਤੀ ਦਾ ਆਧਾਰ।
ਸ਼ਕਤੀ ਦਇਆ ਧਰਮ ਹੈ ਸ਼ਕਤੀ ਹੀ ਤਲਵਾਰ।
ਸ਼ਕਤੀ ਮਾਨਵ ਸੇਵ ਹੈ ਸ਼ਕਤੀ ਪਰਉਪਕਾਰ।
ਜਿਸ ਨੂੰ ਦੇਵੇ ਦਇਆ ਕਰ ਤਿਸੇ ਨੂੰ ਦਰਕਾਰ।



## ਲੇਖਕ ਸੰਬੰਧੀ

| | | |
|---|---|---|
| ਨਾਂ | | ਗੁਰਦੇਵ ਸਿੰਘ ਰਾਏ |
| ਪਿਤਾ ਦਾ ਨਾਂ | | ਸ: ਖੁਸ਼ਹਾਲ ਸਿੰਘ |
| ਪਿਤਾ ਪੁਰਖੀ ਕਿੱਤਾ | | ਖੇਤੀਬਾੜੀ |
| ਵਿੱਦਿਆ | | ਬੀ. ਏ. ਬੀ. ਐੱਡ |
| ਕਿੱਤਾ :— | (ਅਧਿਆਪਨ) ਰੀਟਾਇਰਡ ਪੈਨਸ਼ਨਰ ਪੰਜਾਬ ਸਰਕਾਰ | |
| ਪਤਾ | (1) ਪਿੰਡ ਰਕੱੜਾਂ (ਬੇਟ) ਡਾ: ਬਲਾਚੌਰ ਜ਼ਿਲ੍ਹਾ ਨਵਾਂ ਸ਼ਹਿਰ | |
| | (2) 32 HERMITAGE CRES | |
| | BUNDOORA 3080 VIC | |
| | (MELBOURNE) AUSTRALIA. | |

# ਪੁਸਤਕ ਛਪਣ ਵੇਰਵਾ

| ਪੁਸਤਕ-ਰਚਨਾ | ਛਪਣ ਸਮਾਂ |
|---|---|
| ਨੀਵਾ ਦੀਵਾਰ, ਬੱਬਰ ਅਕਾਲੀ ਲਹਿਰ ਦੀਵਾਰ, ਹਿੰਦ-ਪਾਕ ਦੀ ਵਾਰ, ਬੱਬਰ ਰਤਨ ਸਿੰਘ ਦੀ ਵਾਰ, ਆਜ਼ਾਦੀ ਦੀਆਂ ਵਾਰਾਂ | 1965—67 |
| 1. ਪੁਸਤਕ-ਪੋਥਿਆਂ ਦੀਆਂ ਵਾਰਾਂ<br>ਨੀਵਾ ਦੀ ਵਾਰ, ਬੱਬਰ ਅਕਾਲੀ ਲਹਿਰ ਦੀ ਵਾਰ, ਹਿੰਦ-ਪਾਕ ਦੀ ਵਾਰ, ਆਜ਼ਾਦੀ ਦੀਆਂ ਵਾਰਾਂ | ਮਾਰਚ 1992 |
| 2. ਜੀਵਨ ਕਿਰਨਾਂ (ਕਵਿਤਾ) | ਜਨਵਰੀ 1992 |
| 3. ਪੰਜਾਬ ਵੇਦਨਾ (ਕਵਿਤਾ) | ਮਾਰਚ 1992 |
| 4. ਪੰਜਾਬ ਤ੍ਰਾਸਦੀ (ਵਾਰ) | ਜਨਵਰੀ 1994 |
| 5. ਸੰਘਰਸ਼ ਯੋਧਾ (ਡਾ: ਅੰਬੇਡਕਰ ਦੀ ਵਾਰ) | ਮਾਰਚ 1995 |
| 6. ਰਤਨ ਅਮੋਲ (ਸੰਘਰਸ਼ ਗਾਥਾ ਡਾ: ਅੰਬੇਡਕਰ) ਮਹਾਂਕਾਵਿ | ਜੁਲਾਈ, 1996 |

**ਜੀਵਨ ਤੋਰ ਸੰਬੰਧੀ ਵਿਦਵਾਨਾਂ ਦੇ ਦੋ ਅਮੋਲ ਵਿਚਾਰ :**

(1) "ਦ੍ਰਿੜਤਾ ਨਾਲ ਰਿੱਖ-ਰਿੱਖ ਕਦਮ ਪੁਟਦਿਆਂ ਆਪਣੇ ਟੀਚੇ ਵੱਲ ਵਧਣਾ ਤੁਹਾਡੀ ਚੰਗਿਆਈ ਹੈ, ਪਰ ਢਿੱਲੀ-ਮੱਠੀ ਤੋਰ ਚੱਲਣ ਵਾਲੇ ਵੀ ਕਦੀ ਪਿਛਾਂਹ ਨੂੰ ਤਾਂ ਨਹੀਂ ਮੁੜਦੇ।"
(ਖਲੀਲ ਜਿਬਰਾਨ)

(2) "ਜੇ ਵੀਹ ਸਾਲਾਂ ਦੀ ਉਮਰ ਵਿਚ ਤੁਹਾਡੇ ਕੋਲ ਤਾਕਤ ਨਹੀਂ ਤਾਂ ਆਏਗੀ ਹੀ ਨਹੀਂ। ਜੇ ਤੀਹਾਂ ਸਾਲਾਂ ਦੀ ਉਮਰ ਵਿਚ ਤੁਹਾਨੂੰ ਸਮਝ ਨਹੀਂ ਆਈ ਤਾਂ ਆਏਗੀ ਹੀ ਨਹੀਂ। ਜੇ ਚਾਲ੍ਹੀਆਂ ਸਾਲਾਂ ਦੇ ਹੋ ਕੇ ਤੁਹਾਡੇ ਕੋਲ ਪੈਸੇ ਨਹੀਂ ਤਾਂ ਹੋਣਗੇ ਹੀ ਨਹੀਂ। ਜੇ ਚਾਲ੍ਹੀਆਂ ਸਾਲਾਂ ਦੀ ਉਮਰੇ ਬੰਦਾ ਉਕਾਬ ਨਹੀਂ ਤਾਂ ਉਹ ਕਦੀ ਵੀ ਨਹੀਂ ਉੱਡਿਆ। ਮੇਰੇ ਘੋੜੇ ਨੂੰ ਆਪਣੇ ਰਾਹ ਉੱਤੇ ਰਿੜ੍ਹਨ ਦਿਓ। ਹਰ ਤਰ੍ਹਾਂ ਦੇ ਸੇਬ ਹੁੰਦੇ ਹਨ। ਕੁਝ ਬੜੀ ਜਲਦੀ ਪੱਕ ਜਾਂਦੇ ਹਨ। ਕੁਝ ਪੱਤਝੜ ਵਿਚ ਮੈਂ ਸ਼ਾਇਦ ਪਤਝੜੀ ਸੇਬ ਹਾਂ"
(ਰਸੂਲ ਹਮਜ਼ਾਤੋਵ)

# ਲੇਖਕ ਰਚਿਤ ਪੁਸਤਕਾਂ ਦੇ ਪ੍ਰੈਸ ਰੀਵਿਊ

## ਭਾਸ਼ਾ ਵਿਭਾਗ ਪੰਜਾਬ

# ਪੁਸਤਕ ਰੀਵਿਊ

**ਪੰਜਾਬੀ ਦੁਨੀਆਂ, ਅਕਤੂਬਰ 1992**

| | | |
|---|---|---|
| ਪੁਸਤਕ ਦਾ ਨਾ | : | ਯੋਧਿਆਂ ਦੀਆਂ ਵਾਰਾਂ |
| ਲੇਖਕ | : | ਸ: ਗੁਰਦੇਵ ਸਿੰਘ ਰਾਏ |
| ਕੀਮਤ | : | 20 ਰੁਪਏ |
| ਪੰਨੇ | : | 124 |
| ਪ੍ਰਕਾਸ਼ਕ | : | ਮਨਜੀਤ ਪਬਲਿਸ਼ਰਜ, ਮਾਈ ਹੀਰਾਂ ਗੇਟ ਜਲੰਧਰ, 1992 |
| ਰੀਵਿਊਕਾਰ | : | ਕੁਲਵੰਤ ਸਿੰਘ |

ਕਹਿੰਦੇ ਹਨ ਕਿ ਪੰਜਾਬ ਦੇ ਜੰਮੇ ਨੂੰ ਨਿੱਤ ਮੁਹਿੰਮਾਂ ਪਈਆਂ ਰਹਿੰਦੀਆਂ ਹਨ। ਇਨ੍ਹਾਂ ਮੁਹਿੰਮਾਂ ਨੂੰ ਬਿਆਨ ਕਰਨ ਲਈ ਦੋ ਕਾਵਿ-ਰੂਪ ਪ੍ਰਚਲਿਤ ਰਹੇ ਹਨ। ਇਕ ਜੰਗਨਾਮਾ ਅਤੇ ਦੂਜਾ ਵਾਰ। ਜੰਗਨਾਮਾ ਇਕ ਅਜਿਹਾ ਕਾਵਿ ਰੂਪ ਹੈ, ਜਿਹੜਾ ਮੁਸਲਮਾਨਾਂ ਦੇ ਆਉਣ ਨਾਲ ਪੰਜਾਬੀ ਵਿਚ ਪ੍ਰਚਲਿਤ ਹੋਇਆ ਵਾਰ ਜਾਂ ਪਉੜੀ ਸ਼ੁੱਧ ਰੂਪ ਵਿਚ ਪੰਜਾਬੀ ਕਾਵਿ ਰੂਪ ਹੈ।

ਪੰਜਾਬ ਅਤੇ ਉਸ ਦੇ ਗੁਆਂਢੀ ਰਾਜਾਂ ਵਿਚ ਜੰਗਾਂ ਨੂੰ ਬਿਆਨ ਕਰਨ ਲਈ ਇਸ ਕਾਵਿ ਰੂਪ ਦੀ ਰਚਨਾ ਚਿਰਕਾਲ ਤੋਂ ਹੁੰਦੀ ਆ ਰਹੀ ਹੈ। ਪੰਜਾਬ ਅਤੇ ਗੁਆਂਢੀ ਰਾਜ ਰਾਜਸਥਾਨ 'ਚ ਵਾਰਾਂ ਨੂੰ ਗਾਉਣ ਵਾਲੇ ਢਾਡੀ, ਭੱਟ, ਮਰਾਸੀ ਇਹਨਾਂ ਵਾਰਾਂ ਨੂੰ ਗਾਉਣ ਵਿਚ ਮਹੱਤਵਪੂਰਣ ਭੂਮਿਕਾ ਨਿਭਾਉਂਦੇ ਰਹੇ ਹਨ। ਪੰਜਾਬੀ ਵਿਚ ਗੁਰੂ ਨਾਨਕ ਕਾਲ ਤੋਂ ਪਹਿਲਾਂ ਤੋਂ ਵਾਰਾਂ ਲਿਖੀਆਂ ਹੋਈਆਂ ਮਿਲਦੀਆਂ ਹਨ ਜਿਹਨਾਂ ਦੀਆਂ ਧੁੰਨਾਂ ਉਤੇ ਗੁਰਬਾਣੀ ਨੂੰ ਗਾਉਣ ਦੇ ਆਦੇਸ਼ ਵੀ ਦਿੱਤੇ ਗਏ ਹਨ। ਮੱਧਕਾਲ ਵਿਚ ਵੀ ਅਧਿਆਤਮਕ ਵਾਰਾਂ ਲਿਖੀਆਂ ਗਈਆਂ ਹਨ ਜਿਹਨਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ 22 ਵਾਰਾਂ ਹਨ, ਗੁਰੂ ਗੋਬਿੰਦ ਸਿੰਘ ਦੀ 'ਚੰਡੀ ਦੀ ਵਾਰ' ਇਸ ਤੋਂ ਇਲਾਵਾ 'ਨਜਾਬਤ ਦੀ ਵਾਰ' ਆਦਿ ਵਾਰਾਂ ਵੀ ਰਚੀਆਂ ਗਈਆਂ ਮਿਲਦੀਆਂ ਹਨ। ਇਸ ਦਿਸ਼ਾ ਵਿਚ ਗੁਰੂਆਂ ਦੀਆਂ ਵਾਰਾਂ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਜਿਹੀਆਂ ਵਾਰਾਂ

ਹਨ ਜਿਹਨਾਂ ਵਿਚ ਵੀਰ ਰਸ ਹੀ ਨਹੀਂ ਬਲਕਿ ਸ਼ਾਂਤ ਰਸ ਦੀ ਪ੍ਰਧਾਨਤਾ ਹੈ। 'ਚੰਡੀ ਦੀ ਵਾਰ' ਵਿਚ ਵੀਰ ਰਸ ਪ੍ਰਧਾਨ ਹੈ।

'ਜੋਧਿਆਂ ਦੀਆਂ ਵਾਰਾਂ ਵਾਰ ਕਾਵਿ ਵਿਚ ਇਕ ਪ੍ਰਕਾਰ ਦਾ ਵਾਧਾ ਕਰਦੀ ਹੈ। ਇਸ ਪੁਸਤਕ ਵਿਚ ਕੁਲ ਚਾਰ ਵਾਰਾਂ ਹਨ : 'ਨੇਫਾ ਦੀ ਵਾਰ', 'ਬੱਬਰਾਂ ਦੀਆਂ ਵਾਰਾਂ', ਹਿੰਦ-ਪਾਕਿ ਦੀ ਵਾਰ' ਅਤੇ 'ਆਜ਼ਾਦੀ ਦੀਆਂ ਵਾਰਾਂ'। ਇਹਨਾਂ ਵਾਰਾਂ ਦਾ ਸੰਬੰਧ ਆਜ਼ਾਦੀ ਮਗਰੋਂ ਗੁਆਂਢੀ ਦੇਸ਼ਾਂ ਨਾਲ ਯੁੱਧਾਂ ਨਾਲ ਹੈ ਪ੍ਰੰਤੂ ਬੱਬਰਾਂ ਦੀ ਵਾਰ ਅਤੇ ਆਜ਼ਾਦੀ ਦੀਆਂ ਵਾਰਾਂ ਸੁਤੰਤਰਤਾ ਪ੍ਰਾਪਤੀ ਲਈ ਲੜੇ ਗਏ ਸੰਘਰਸ਼ ਨੂੰ ਬਿਆਨ ਕਰਦੀਆਂ ਹਨ।

ਇਹਨਾਂ ਵਿਚ ਪਹਿਲੀ ਵਾਰ 'ਨੇਫਾ ਦੀ ਵਾਰ ਹੈ।' ਪੰਡਿਤ ਜਵਾਹਰ ਲਾਲ ਨਹਿਰੂ ਨੇ ਦੇਸ਼ ਨੂੰ ਆਰਥਿਕ ਪੱਖੋਂ ਮਜ਼ਬੂਤ ਬਣਾਉਣ ਲਈ ਦੂਸਰੇ ਦੇਸ਼ਾਂ ਨਾਲ ਸੰਬੰਧ ਕਾਇਮ ਕੀਤੇ। ਪ੍ਰੰਤੂ ਸਰਹੱਦਾਂ ਦੀ ਰਾਖੀ ਬਾਰੇ ਭਾਰਤ ਅਵੇਸਲਾ ਹੀ ਰਿਹਾ। ਚੀਨ ਨਾਲ ਭਾਰਤ ਦੀ ਮਿੱਤਰਤਾ ਹੋਈ। ਪੰਚ ਸ਼ੀਲ ਦੇ ਸਿਧਾਂਤ ਨੂੰ ਅਖਤਿਆਰ ਕੀਤਾ ਗਿਆ। 'ਹਿੰਦੀ ਚੀਨੀ ਭਾਈ ਭਾਈ' ਦੇ ਨਾਅਰੇ ਵੀ ਗੂੰਜਦੇ ਰਹੇ ਪ੍ਰੰਤੂ ਸੰਨ 1962 ਵਿਚ ਚੀਨੀ ਭਰਾਵਾਂ ਨੇ ਹਿੰਦ ਚੀਨ ਸਥਿਤ ਚੌਂਕਿਆਂ ਉਤੇ ਹਮਲਾ ਕਰ ਦਿੱਤਾ। 'ਨੇਫਾ ਦੀ ਵਾਰ' ਇਸ ਹਮਲੇ ਦੌਰਾਨ ਜੋ ਨੁਕਸਾਨ ਹੋਇਆ ਅਤੇ ਕਿਵੇਂ ਭਾਰਤੀਆਂ ਨੇ ਚੀਨੀਆਂ ਦਾ ਮੁਕਾਬਲਾ ਕੀਤਾ ਇਸ ਨੂੰ ਵਿਸਤਾਰ ਸਹਿਤ ਬਿਆਨ ਕੀਤਾ ਹੈ।

'ਬੱਬਰਾਂ ਦੀਆਂ ਵਾਰਾਂ' ਵਿਚ ਬੱਬਰਾਂ ਦੁਆਰਾ ਅੰਗਰੇਜ਼ ਹਕੂਮਤ ਦਾ ਟਾਕਰਾ ਜਿਹੜਾ 1921 ਤੋਂ 1925 ਦਰਮਿਆਨ ਹੋਇਆ ਇਸ ਦਾ ਵਰਣਨ ਹੈ। ਬੱਬਰਾਂ ਦੀ ਲਹਿਰ ਵੀ ਉਹਨਾਂ ਲਹਿਰਾਂ ਵਿਚੋਂ ਸੀ, ਜਿਹੜੀਆਂ ਕਿ ਅੰਗਰੇਜ਼ਾਂ ਦੇ ਖਿਲਾਫ਼ ਲੜਨ ਲਈ ਉਤਪੰਨ ਹੋਈਆਂ, ਇਸ ਲਹਿਰ ਦੇ ਯੋਧਿਆਂ ਨੇ ਕਿਵੇਂ ਰੂਪੋਸ਼ ਹੋ ਕੇ ਅੰਗਰੇਜ਼ਾਂ ਨੂੰ ਭਾਜੜਾਂ ਪਾਈਆਂ ਅਤੇ ਅੰਤ ਸ਼ਹੀਦੀ ਜਾਮ ਪੀ ਗਏ, ਇਸ ਦਾ ਬਹੁਤ ਹੀ ਸੁਚੱਜੇ ਢੰਗ ਨਾਲ ਵਰਣਨ ਕੀਤਾ ਗਿਆ ਹੈ।

ਤੀਜੀ ਵਾਰ 'ਹਿੰਦ-ਪਾਕਿ ਦੀ ਵਾਰ' ਹੈ, ਜਿਸ ਵਿਚ ਲੇਖਕ ਨੇ ਭਾਰਤ ਪਾਕਿਸਤਾਨ ਵਿਚਾਲੇ 1965 ਦੀ ਜੰਗ ਦਾ ਵਰਣਨ ਕੀਤਾ ਹੈ। ਇਹ ਲੜਾਈ ਕਸ਼ਮੀਰ ਦੇ ਮਸਲੇ ਤੋਂ ਉਤਪੰਨ ਹੋਈ। ਭਾਰਤ ਨੇ ਕਸ਼ਮੀਰ ਉਤੇ ਕਬਜ਼ਾ ਕਰ ਲਿਆ ਪ੍ਰੰਤੂ ਪਾਕਿਸਤਾਨ ਨੂੰ ਇਹ ਮਨਜ਼ੂਰ ਨਹੀਂ ਸੀ, ਇਹੋ ਕਾਰਣ ਹੈ ਕਿ ਪਾਕਿਸਤਾਨ ਨੇ ਭਾਰਤ ਉਤੇ ਹਮਲਾ ਕਰ ਦਿੱਤਾ। ਇਸ ਵਾਰ ਵਿਚ ਲੇਖਕ ਨੇ ਭਾਰਤੀ ਫ਼ੌਜੀਆਂ ਅਤੇ ਖਾਸ ਕਰਕੇ ਸਿੱਖਾਂ ਦੀ ਬਹਾਦਰੀ ਨੂੰ ਬਹੁਤ ਸਲਾਹਿਆ ਹੈ। ਇਸ ਵਾਰ ਵਿਚ ਫ਼ਿਰੋਜ਼ਪੁਰ, ਖੇਮਕਰਨ ਅਤੇ ਰਾਜਸਥਾਨ ਦੇ ਰਸਤੇ ਹੁੰਦੇ ਹਮਲਿਆਂ ਦਾ ਬਿਆਨ ਹੈ। ਇਸ ਵਿਚ ਵੀ ਭਾਰਤ ਦੀ ਜਿੱਤ ਹੁੰਦੀ ਹੈ।

ਚੌਥੀ ਅਤੇ ਅੰਤਿਮ ਵਾਰ 'ਆਜ਼ਾਦੀ ਦੀਆਂ ਵਾਰਾਂ, ਹੈ। ਇਸ ਵਿਚ ਲੇਖਕ ਨੇ ਅੰਗਰੇਜ਼ਾਂ ਦੇ ਖਿਲਾਫ਼ ਜਿਹੜੀਆਂ ਲਹਿਰਾਂ ਹੋਂਦ ਵਿਚ ਆਈਆਂ ਉਹਨਾਂ ਦਾ ਵਰਣਨ ਕੀਤਾ ਹੈ, ਜਿਵੇਂ ਨਾਮਧਾਰੀ ਲਹਿਰ, ਗ਼ਦਰ ਲਹਿਰ, ਸ਼ਹੀਦ ਊਧਮ ਸਿੰਘ, ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਅਤੇ ਆਜ਼ਾਦ ਹਿੰਦ ਫ਼ੌਜ ਬਾਰੇ ਵਰਣਨ ਮਿਲਦਾ ਹੈ। ਪੰਜਾਬੀਆਂ ਦੀ ਅਣਖ ਅਤੇ ਵੀਰਤਾ ਨੂੰ ਇਸ ਵਿਚ ਚਿਤਰਿਆ ਗਿਆ ਹੈ।

ਇਹਨਾਂ ਸਾਰੀਆਂ ਵਾਰਾਂ ਨੂੰ ਪੜ੍ਹਨ ਉਪਰੰਤ ਇਸ ਗੱਲ ਦਾ ਪਤਾ ਲਗਦਾ ਹੈ ਕਿ ਲੇਖਕ ਉੱਤੇ ਸਾਡੇ ਪੁਰਾਤਨ ਵਾਰ ਕਾਵਿ ਦਾ ਸਪੱਸ਼ਟ ਅਸਰ ਹੈ ਅਤੇ ਖਾਸ ਤੌਰ ਤੇ 'ਚੰਡੀ ਦੀ ਵਾਰ' ਦਾ ਪ੍ਰਭਾਵ ਕਾਫ਼ੀ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹਨਾਂ ਵਾਰਾਂ ਵਿਚ ਲੇਖਕ ਨੇ ਨਿਸ਼ਾਨੀ ਅਤੇ ਸਿਰਖੰਡੀ ਛੰਦ ਦੀ ਵਰਤੋਂ ਕੀਤੀ ਹੈ। ਜਿਵੇਂ ਨਿਸ਼ਾਨੀ ਛੰਦ ਬਾਰੇ ਕੁਝ ਸਤਰਾਂ ਪੇਸ਼ ਹਨ :

ਢੇਰ ਜਿਉਂ ਕਰ ਛੱਲੀਆਂ ਰਲ ਕੁਟੇ ਜੱਟਾਂ।
ਰਫਲਾਂ ਵਾਂਗਰ ਮੁੰਗਲਿਆਂ ਫੜ ਮਾਰਨ ਵੱਟਾਂ।
ਇਕ ਦੂਜੇ ਵੱਲ ਦੌੜਦੇ ਜਿਉਂ ਬਾਜ਼ੀ ਨੱਟਾਂ।
ਬੰਬੀ ਵਗੇ ਖੂਨ ਦੀ ਜਾਂ ਲੱਗਣ ਫੱਟਾਂ।
ਕਬਜ਼ੇ ਰੱਖਣ ਕਰਨ ਲਈ ਬਹੁ ਕਰਦੇ ਝੱਟਾਂ।
ਇਕ ਦੂਜੇ ਦਬ ਰੋੜਦੇ ਜਿਉਂ ਰੋੜਨ ਮੱਟਾਂ।

(ਪੰਨਾ ੧੫)

ਸਿਰਖੰਡੀ ਛੰਦ

ਵਿਚ ਇਲਾਕੇ ਛੰਬ ਫ਼ੌਜਾਂ ਜੁਟੀਆਂ।
ਤੋਪਾਂ ਚੱਲਣ ਬੰਬ ਧਰਤੀ ਸਾੜਦੇ।
ਗੋਲੇ ਸੁੱਟਣ ਝੰਬ ਉਡਦੀਆਂ ਬੋਟੀਆਂ।
ਉਡਦੇ ਘੁੰਮਣ ਖੰਭ ਨਾਲ ਤੂਫ਼ਾਨ ਜਿਉਂ।
ਤੇ ਜਿਉਂ ਉਡਣ ਫੰਬ ਰੂੰ ਦੇ ਪਿੰਜਿਆਂ।

(ਪੰਨਾ ੬੫)

ਇਸ ਤਰ੍ਹਾਂ ਉਹਨਾਂ ਨੇ ਵਿਭਿਨ ਪ੍ਰਤੀਕ ਵਰਤ ਕੇ ਦ੍ਰਿਸ਼ਟਾਂਤ ਦਿੱਤੇ ਹਨ। ਇਸ ਤੋਂ ਇਲਾਵਾ ਉਪਮਾ ਅਲੰਕਾਰ ਅਨੁਪ੍ਰਾਸ, ਉਤਪ੍ਰਾਸ ਉਤਪ੍ਰੇਖਿਆ ਆਦਿ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਨ੍ਹਾਂ ਨਾਲ ਲੇਖਕ ਨੇ ਵਿਭਿੰਨ ਦ੍ਰਿਸ਼ਾਂ ਦੀ ਸਿਰਜਣਾ ਕੀਤੀ ਹੈ।

ਇਸ ਪੁਸਤਕ ਵਿਚ ਦਿੱਤੀਆਂ ਵਾਰਾਂ ਨੂੰ ਕ੍ਰਮਵਾਰ ਨਹੀਂ ਦਿੱਤਾ ਗਿਆ। ਕਿਉਂਕਿ ਆਜ਼ਾਦੀ ਤੋਂ ਪੂਰਵ ਵਾਲੀਆਂ ਵਾਰਾਂ ਜਿਹਨਾਂ ਵਿਚ 'ਬੱਬਰਾਂ ਦੀਆਂ ਵਾਰਾਂ' ਅਤੇ 'ਆਜ਼ਾਦੀ ਦੀਆਂ ਵਾਰਾਂ' ਪਹਿਲੇ ਦੇਣੀਆਂ ਚਾਹੀਦੀਆਂ ਸਨ ਅਤੇ ਉਸ ਤੋਂ ਬਾਅਦ 'ਨਵਾ ਦੀ ਵਾਰ' (1962) ਅਤੇ ਫਿਰ 'ਹਿੰਦ-ਪਾਕ ਦੀ ਵਾਰ' (1965) ਦੇਣੀਆਂ ਚਾਹੀਦੀਆਂ ਸਨ।

ਸਮੁੱਚੇ ਤੌਰ ਤੇ ਇਹ ਪੁਸਤਕ ਪੰਜਾਬੀ ਵਾਰ-ਕਾਵਿ ਸਾਹਿਤ ਵਿਚ ਵਾਧਾ ਕਰਦੀ ਹੈ।

ਚੜ੍ਹਦੀ ਕਲਾ ਪਟਿਆਲਾ 4 ਦਸੰਬਰ, 1994 ਰੀਵਿਊਕਾਰ ਡਾ: ਗੁਰਚਰਨ ਸਿੰਘ'ਸਾਕੀ'

# ਗੁਰਦੇਵ ਸਿੰਘ 'ਰਾਏ' ਦਾ ਕਾਵਿ ਲੋਕ......ਇਕ ਮੁਲੰਕਣ

ਗੁਰਦੇਵ ਸਿੰਘ 'ਰਾਏ' ਦਾ ਪਿੰਡ ਰੱਕੜਾਂ ਬੇਟ, ਤਹਿਸੀਲ ਬਲਾਚੋਰ, ਜ਼ਿਲ੍ਹਾ ਹੁਸ਼ਿਆਰਪੁਰ ਹੈ। ਪ੍ਰਸਿੱਧ ਬੱਬਰ ਅਕਾਲੀ, ਬਬਰ ਰਤਨ ਸਿੰਘ ਦੇ ਸੰਘਰਸ਼ਾਤਮਕ ਧਾਰਮਿਕ ਤੇ ਦੇਸ਼ ਕੌਮ ਲਈ ਕੁਰਬਾਨੀ ਭਰਪੂਰ ਕਾਰਨਾਮਿਆਂ ਨੇ ਇਸ ਦਾ ਨਾਂ ਦੁਆਬਾ ਖੇਤਰ ਵਿਚ ਹੀ ਨਹੀਂ ਸਗੋਂ ਪੰਜਾਬ ਭਰ ਵਿਚ ਪ੍ਰਸਿੱਧ ਕਰਕੇ ਬੱਬਰ ਅਕਾਲੀ ਲਹਿਰ ਨਾਲ ਪੱਕੇ ਤੌਰ ਤੇ ਜੋੜ ਦਿੱਤਾ ਸੀ। ਗੁਰਦੇਵ ਸਿੰਘ 'ਰਾਏ' ਦੇ ਸਿਰਜਣਾ ਖੇਤਰ ਵਿਚ ਸਾਨੂੰ ਤਿੰਨ ਕਾਵਿ ਸੰਗ੍ਰਹਿ ਪ੍ਰਾਪਤ ਹੁੰਦੇ ਹਨ।

1. ਯੋਧਿਆਂ ਦੀਆਂ ਵਾਰਾਂ, 2. ਜੀਵਨ ਕਿਰਣਾਂ, 3. ਪੰਜਾਬ ਤ੍ਰਾਸਦੀ।

**ਯੋਧਿਆਂ ਦੀਆਂ ਵਾਰਾਂ**

ਇਸ ਕਾਵਿ ਦਾ ਰਚਣਾਕਾਲ 1965-67 ਦਾ ਹੈ। ਇਸ ਸੰਗ੍ਰਹਿ ਅੰਦਰ ਚਾਰ ਵਾਰਾਂ ਹਨ। 1. ਨੀਫਾ ਦੀ ਵਾਰ 2. ਬੱਬਰਾਂ ਦੀਆਂ ਵਾਰਾਂ 3. ਹਿੰਦ-ਪਾਕ ਦੀ ਵਾਰ 4. ਆਜ਼ਾਦੀ ਦੀਆਂ ਵਾਰਾਂ।

**1. ਨੀਫਾ ਦੀ ਵਾਰ**

ਇਸ ਵਿਚ ਹਿੰਦ ਚੀਨ ਜੰਗ 1962 ਦਾ ਵਰਨਣ ਹੈ। ਪੰਡਿਤ ਨਹਿਰੂ ਦੇ ਪੰਚਸ਼ੀਲ ਅਤੇ ਹਿੰਦੀ ਚੀਨੀ ਭਾਈ-ਭਾਈ, ਦੇ ਸਾਰੇ ਪ੍ਰਸਤਾਵਾਂ, ਸੰਧੀਆਂ ਨੂੰ ਛਿੱਕੇ ਟੰਗ ਕੇ ਭਾਰਤੀ ਇਲਾਕੇ ਤੇ ਜੋ ਅਕਸੇਟਾ ਖੜ੍ਹਾ ਕੀਤਾ ਹੈ ਉਹ ਇਸ ਵਾਰ ਦਾ ਮੂਲ ਵਿਸ਼ਾ ਹੈ। ਪੰਜਾਬੀਅਤ ਅਤੇ ਦੇਸ਼ ਪ੍ਰੇਮ ਦੇ ਮਸਲੇ ਸਬੰਧੀ ਲੇਖਕ ਨੇ ਇਸ ਵਾਰ ਦਾ ਤਾਣਾ-ਪੇਟਾ ਇਤਿਹਾਸਕ ਘਟਨਾਵਾਂ ਤੇ ਸੂਤਰਾਂ ਨਾਲ ਉਣਿਆ ਤੇ ਬੁਣਿਆ ਹੈ।

**2. ਬੱਬਰਾਂ ਦੀਆਂ ਵਾਰਾਂ**

ਪੰਜਾਬ ਅੰਦਰ ਅੰਗਰੇਜ਼ ਦੀ ਗੁਲਾਮੀ ਦਾ ਜੂਲਾ ਲਾਹ ਸੁੱਟਣ ਲਈ 1921 ਤੋਂ 1925 ਤੱਕ ਬੱਬਰ ਅਕਾਲੀ ਲਹਿਰ ਦੁਆਰਾ ਕੀਤੇ ਵਿਦਰੋਹੀ ਸੰਘਰਸ਼ ਅਤੇ ਕੁਰਬਾਨੀਆਂ ਇਸ ਵਾਰ ਦਾ ਧਰਾਤਲ ਬਣਾਏ ਹਨ। ਲੇਖਕ ਨੇ ਪ੍ਰਾਪਤ ਇਤਿਹਾਸਕ ਰੇਖਾ ਚਿੱਤਰ ਵਿਚ ਆਪਣੀ ਉਤੇਜਤ ਕਲਪਣਾ ਦੇ ਬੁਰਸ਼ ਨਾਲ ਵਾਰ ਸਾਹਿਤ ਦੇ ਵਿਰਸੇ ਵਿਚ ਪ੍ਰਾਪਤ ਰੰਗ ਭਰ ਕੇ ਇਕ ਸੁੰਦਰ ਦ੍ਰਿਸ਼ ਚਿੱਤਰ ਪੇਸ਼ ਕਰਨ ਦਾ ਸਫਲ ਯਤਨ ਕੀਤਾ ਹੈ।

**3. ਹਿੰਦ-ਪਾਕਿ ਦੀ ਵਾਰ**

ਇਸ ਵਾਰ ਵਿਚ ਭਾਰਤ ਪਾਕ ਜੰਗ 1965 ਦਾ ਵਰਨਣ ਹੈ। ਲੇਖਕ ਨੇ ਕੇਵਲ ਛੰਭ ਸੈਕਟਰ ਖੇਮਕਰਨ ਸੈਕਟਰ ਅਤੇ ਕਸੂਰ ਸੈਕਟਰ ਆਦਿਕ ਦਾ ਵਿਸਥਾਰ ਹੀ ਨਹੀਂ ਦਿੱਤਾ ਸਗੋਂ

ਪਹਿਲੋਂ ਹੋਏ ਰਣ ਕੱਛ ਵਾਲੇ ਅਲਜੇਟੇ ਦਾ ਜ਼ਿਕਰ ਵੀ ਕੀਤਾ ਹੈ। ਪਾਕਿਸਤਾਨੀ ਜਰਨੈਲਾਂ ਦਿੱਲੀ ਪੁੱਜ ਕੇ ਨਮਾਜ਼ ਪੜ੍ਹਨ ਦੇ ਦਾਅਵੇ ਵੀ ਇਤਿਹਾਸਕ ਤੱਥ ਹਨ। ਪਾਕਿਸਤਾਨ ਫਿਰ ਨਾਇਕਾਂ ਭੁੱਟੋ-ਅਯੂਬ ਖਾਂ ਮੂਸਾ ਖਾਂ, ਸ਼ੰਮੀ ਖਾਂ ਆਦਿ ਦੇ ਵੇਰਵੇ ਤੇ ਟੈਂਕਾਂ ਦੀ ਕਾਰਗੁਜ਼ਾਰੀ ਵਰਨਣ ਮਹੱਤਵਪੂਰਨ ਹੈ।

## 4. ਆਜ਼ਾਦੀ ਦੀਆਂ ਵਾਰਾਂ

ਇਸ ਵਿਚ ਨਾਮਧਾਰੀ ਲਹਿਰ ਜੁਗ ਪਲਟਾਊ ਲਹਿਰ, ਗ਼ਦਰ ਲਹਿਰ, ਅਕਾਲੀ ਬਬਰ ਅਕਾਲੀ ਲਹਿਰ, ਜਲ੍ਹਿਆਂਵਾਲਾ ਬਾਗ਼ ਦਾ ਸਾਕਾ, ਸ਼ਹੀਦ ਊਧਮ ਸਿੰਘ, ਸ਼ਹੀਦ ਭਗਤ ਸਿੰਘ, ਆਜ਼ਾਦ ਹਿੰਦ ਫੌਜ ਆਦਿ ਦੇ ਇਨਕਲਾਬੀ ਕਾਰਨਾਮਿਆਂ ਦਾ ਵਰਨਣ ਕਰਦੇ ਹੋਏ ਆਪਣੀ ਸੁਚੱਜੀ ਕਾਵਿ ਕਲਾ ਤੇ ਕਲਪਨਾ ਸ਼ਕਤੀ ਦੁਆਰਾ ਇਸ ਵਾਰ ਦੀ ਉਸਾਰੀ ਕੀਤੀ ਗਈ ਹੈ। ਅੰਗਰੇਜ਼ਾਂ ਦੇ ਵਪਾਰੀ ਬਣ ਕੇ ਭਾਰਤ ਅੰਦਰ ਪ੍ਰਵੇਸ਼ ਤੋਂ ਗੱਲ ਆਰੰਭ ਕੇ ਉਸ ਦੁਆਰਾ ਅੰਤ ਚੁੱਕਣ ਉਸ ਦੀ ਕੂੜਵਾਦੀ ਤੇ ਮੱਕਾਰੀ ਨੂੰ ਵੀ ਨੰਗਾ ਕੀਤਾ ਗਿਆ ਹੈ।

ਰੂਪਕ ਪੱਖੋਂ ਕਵੀ ਗੁਰਦੇਵ ਸਿੰਘ ਦੀ ਸਭ ਤੋਂ ਵੱਡੀ ਵਿਲੱਖਣਤਾ ਹੈ। ਨਿਸ਼ਾਨੀ ਛੰਦਾਂ ਦੀ ਵਰਤੋਂ ਰਾਹੀਂ ਵੀਰ ਰਸ ਦੀ ਉਤਪਤੀ ਦੁਆਰਾ ਪੰਜਾਬੀਆਂ ਦੀ ਅਣਖ ਤੇ ਉਤਸ਼ਾਹ ਨੂੰ ਡੰਗਣ ਦਾ ਪੂਰਾ ਯਤਨ ਕੀਤਾ ਹੈ। ਵਾਰਾਂ ਦੀ ਲੰਬਾਈ ਨੂੰ ਮੁੱਖ ਰਖਦਿਆਂ ਉਹ ਛੰਦ ਦੇ ਅਕਾਰ ਤੇ ਪ੍ਰਕਾਰ ਨੂੰ ਬਦਲਦਾ ਵੀ ਰਹਿੰਦਾ ਹੈ। ਵਾਰਾਂ ਵਿਚ ਯਥਾਰਥਕਤਾ ਉਤਪੰਨ ਕਰਨ, ਲੋੜੀਂਦਾ ਸਮਾਂ ਬੰਨ੍ਹਣ ਅਤੇ ਸ਼ਿੰਗਾਰ-ਰਸੀ ਛੋਹਾਂ ਲਾਉਣ ਦੇ ਉਦੇਸ਼ ਤੋਂ ਲੇਖਕ ਨੇ ਆਪਣੀ ਕਲਪਨਾ ਤੇ ਅਨੁਭਵ ਨੂੰ ਬੜੀ ਸੁਘੜਤਾ ਨਾਲ ਇਕਮਿਕ ਕੀਤਾ ਹੈ।

ਵਾਰਾਂ ਵਿਚ ਲੇਖਕ ਨੇ ਕਲਪਨਾ ਸ਼ਕਤੀ ਦੇ ਪ੍ਰਸੰਗ ਵਿਚ ਸੰਘਰਸ਼ਾਤਮਿਕ ਵਾਤਾਵਰਨ ਉਸਾਰਨ, ਵੰਨ ਸੁਵੰਨੇ ਜੰਗੀ ਹਥਿਆਰਾਂ ਦੇ ਨਾਂ, ਉਨ੍ਹਾਂ ਦੀ ਖੜਕਾਰ ਦੇ ਵਰਤੋਂ ਆਦਿ ਨੂੰ ਕਾਨੀ-ਬੰਦ ਕਰਨਾ ਵੀ ਉਸ ਦੀ ਸੁਚੱਜੀ ਕਲਾ ਦਾ ਸਬੂਤ ਹੈ।

## ਜੀਵਨ ਕਿਰਨਾ

ਇਸ ਪੁਸਤਕ ਦਾ ਸਿਰਜਣ ਕਾਲ 1975 ਤੋਂ 1980 ਤੀਕ ਦਾ ਸਮਾਂ ਹੈ। ਇਸ ਵਿਚ 58 ਲਘੂ ਕਵਿਤਾਵਾਂ ਦਰਜ ਹਨ। ਇਸ ਵਿਚ ਕਵੀ ਵਿਅਕਤੀ ਅਤੇ ਸਮਾਜ ਦੇ ਸਬੰਧਾਂ ਦਾ ਵਿਸ਼ਲੇਸ਼ਨਾਤਮਕ ਅਧਿਐਨ ਕਰਦਾ ਇਨ੍ਹਾਂ ਦੀਆਂ ਤਰੁੱਟੀਆਂ ਤੇ ਖੋਟਾਂ ਨੂੰ ਨਿੰਦ-ਨਿਖੇਧ ਕੇ ਇਨ੍ਹਾਂ ਦੀ ਸਾਰਥਕਤਾ ਤੇ ਪੱਕਿਆਈ ਲਈ ਹੰਭਲੇ ਮਾਰਦਾ ਭਾਸਦਾ ਹੈ। ਇਸ ਪੁਸਤਕ ਦਾ ਕਾਵਿ-ਚਿੰਤਨ ਮੁਖੀ ਅਥਵਾ ਦਾਰਸ਼ਨਿਕ ਵਧੇਰੇ ਹੈ। ਇਹ ਸਿਰਜਣਾ ਵਿਅਕਤੀ ਅਤੇ ਸਮਾਜ ਦੇ ਜੀਵਨ ਦੀਆਂ ਪਰਤਾਂ ਸਮਝਣ ਲਈ ਉਤੇਜਤ ਕਰਨ ਵਾਲੀ ਹੈ। ਅਜੋਕੇ ਮਨੁੱਖੀ ਜੀਵਨ ਨੂੰ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਪਹਿਚਾਨਣ ਦਾ ਯਤਨ ਕੀਤਾ ਹੈ। ਗੱਲ ਭਾਵੇਂ ਸਵੈ-ਮਾਣ ਦੀ ਹੋਵੇ। ਮਨ ਦੀ ਹੋਂਦ, ਟੱਬਰਦਾਰੀ ਦੀ ਵਾਸਤਵ ਵਿਚ ਉਹ ਸਾਨੂੰ ਜੀਵਨ ਅਤੇ ਮਨ ਨੂੰ ਇਕਸੁਰ ਕਰਨ ਲਈ ਪ੍ਰੇਰਦਾ ਹੈ।

## ਪੰਜਾਬ ਤ੍ਰਾਸਦੀ

ਇਸ ਦੇ ਦੋ ਭਾਗ ਹਨ। ਪਹਿਲਾ ਭਾਗ ਤ੍ਰਾਸਦੀ ਦੇ ਨਾਂ ਨਾਲ ਅੰਕਿਤ ਕੀਤਾ ਗਿਆ ਹੈ। ਇਸ ਵਿਚ ਸਮੁੱਚੀ ਪੰਜਾਬ ਸਮੱਸਿਆ ਨੂੰ ਕਾਵਿ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਦੂਜੇ ਭਾਗ ਦਾ ਨਾਂ 'ਵੇਦਨਾ' ਹੈ। ਜਿਸ ਵਿਚ ਪੰਜਾਬ ਤ੍ਰਾਸਦੀ ਤੇ ਹੰਝੂ ਵਹਾਏ ਹਨ। ਪਹਿਲਾ ਭਾਗ ਤ੍ਰਾਸਦੀ ਇਤਿਹਾਸ ਦੀਆਂ ਨੀਹਾਂ ਤੇ ਉਸਾਰੀ ਗਈ ਹੈ। ਪਰ ਇਹ ਯੋਧਿਆਂ ਦੀਆਂ ਵਾਰਾਂ ਪੱਖੋਂ ਭਿੰਨਤਾ ਦੀ ਧਾਰਨੀ ਹੈ। ਯੋਧਿਆ ਦੀਆਂ ਵਾਰਾਂ ਵਿਚ ਇਤਿਹਾਸ ਦੇ ਮੂਲ ਚੌਖਟੇ ਵਿਚ ਲੇਖਕ ਨੇ ਆਪਣੀ ਕਲਪਨਾ ਸ਼ਕਤੀ ਨਾਲ ਸੁਹਜਾਤਮਕ ਰੰਗ ਭਰੇ ਹਨ। ਪਰ ਇਸ ਕਾਵਿ ਵਿਚ ਪੂਰਨ ਨਿਰਪੱਖਤਾ ਤੇ ਦਿਆਨਤਦਾਰੀ ਨਾਲ ਨਿਰਪੱਖ ਲੇਖਕਾਂ ਦੀਆ ਪੁਸਤਕਾਂ 'ਚੋਂ ਪ੍ਰਾਪਤ ਇਤਿਹਾਸਕ ਸੱਚ ਨੂੰ ਕੇਵਲ ਕਾਵਿ-ਬੱਧ ਹੀ ਕੀਤਾ ਗਿਆ ਹੈ। ਜੇਕਰ ਕਿਧਰੇ ਇਸ ਘਟਨਾ ਨੂੰ ਨਿਖਾਰਨ ਵਿਸਥਾਰਨ ਤੇ ਪ੍ਰਚਾਰਨ ਦੀ ਲੋੜ ਪਈ ਤਾਂ ਉਸ ਨੇ ਇਤਿਹਾਸਕ ਸੱਚ ਨੂੰ ਗੰਧਲਾ ਨਹੀਂ ਹੋਣ ਦਿੱਤਾ, ਸਗੋਂ ਵੱਖਰਾ ਸਿਰਲੇਖ ਦੇ ਕੇ ਵੱਖਰੇ ਬੰਦਾਂ ਦੇ ਰੂਪ ਵਿਚ ਬਿਆਨ ਕਰ ਦਿੱਤਾ ਜਿਵੇਂ ਪੁਰਾਤਨ ਸਾਹਿਤਕ ਵਿਰਸੇ ਵਿਚ ਕਵਿਯੋਂਵਾਚ ਜਾਂ ਵਾਰਿਸ ਸਾਹ ਜਿਹਾ ਨੇ ਕਲਾਮ ਸ਼ਾਇਰ ਦੇ ਬੰਦਾਂ ਦੀ ਸਿਰਜਣਾ ਕੀਤੀ ਹੋਈ ਹੈ।

ਕੇਂਦਰ ਦੀ ਕਾਂਗਰਸੀ ਸਰਕਾਰ ਵਲੋਂ ਪੰਜਾਬ ਨਾਲ ਪੈਰ ਪੈਰ 'ਤੇ ਧੱਕਾ ਜਬਰ ਤੇ ਅਨਿਆਂ ਕਰਕੇ ਨੀਵਾਂ ਦਿਖਾਉਣ ਤੇ ਬੇਪਤੀ ਤੱਕ ਕਰਨ ਦੇ ਸਾਰੇ ਇਤਿਹਾਸਕ ਤੱਥਾਂ ਨੂੰ ਲੇਖਕ ਨੇ ਵਿਗਿਆਨਕ ਤੌਰ ਤੇ ਪੇਸ਼ ਕਰਕੇ ਨਿਰਪੱਖਤਾ ਦਰਸਾਈ ਹੈ। ਪੰਜਾਬ ਦੀ ਸਮੱਸਿਆ ਖੜ੍ਹੀ ਕਰਕੇ ਉਲਝਾ ਦੇਣੀ, ਚੰਡੀਗੜ੍ਹ ਤੇ ਪਾਣੀ ਬਿਜਲੀ ਦੇ ਮਸਲੇ ਖੜ੍ਹੇ ਕਰਵਾਉਣੇ, ਸਾਕਾ ਨੀਲਾ ਤਾਰਾ ਵਰਤਾਉਣਾ. ਨਿਰਦੋਸ਼ ਲੋਕਾਂ ਦੇ ਕਤਲੇਆਮ ਅਤੇ ਪੰਜਾਬ ਦੇ ਲੋਕਾਂ ਦੀ ਨੀਂਦ ਹਰਾਮ ਕਰਨੀ ਆਦਿ ਸਾਰੀਆਂ ਗੱਲਾਂ ਤੇ ਤੱਥਾਂ ਨੂੰ ਭਲੀ ਪ੍ਰਕਾਰ ਕਾਨੀਬੱਧ ਕੀਤਾ ਹੈ। ਪੁਸਤਕ ਦਾ ਦੂਜਾ ਭਾਗ ਵੇਦਨਾ ਨਿਰੋਲ ਭਾਵਾਤਮਕ ਰਚਨਾਵਾਂ ਦੇ ਆਧਾਰਤ ਹੈ। ਇਨ੍ਹਾਂ ਲਘੂ ਕਵਿਤਾਵਾਂ ਵਿਚ ਵਲੂੰਧਰੇ ਹੋਏ ਪੰਜਾਬ ਦੀ ਦਸ਼ਾ ਉੱਤੇ ਕੀਰਨੇ ਪਾਏ ਗਏ ਹਨ। ਮਾਤ ਭੂਮੀ ਦੀ ਦੁਰਦਸ਼ਾ ਵੇਖ ਕੇ ਹਾਵੇ ਤੇ ਹੇਰਾਂ ਅੰਕਿਤ ਕੀਤੀਆਂ ਗਈਆਂ ਹਨ। ਸਭ ਕਵਿਤਾਵਾਂ ਵਿਚੋਂ ਕਰੁਣਾਮਈ ਭਾਵਾਂ ਦੇ ਹੀ ਚਿੱਤਰ ਉੱਘੜ ਆਉਂਦੇ ਹਨ। ਹਾਦਸੇ, ਆਜ਼ਾਦੀ ਸਮਝੇ ਸੀ। ਮਾਂ ਪੀੜਾਂ ਹਰ ਪਾਸੇ, ਗਮ, ਕਹਿਰ, ਧੱਕੇ ਨਚੋੜਿਆਂ, ਮਾਤਭੂਮੀ ਆਦਿਕ ਕਵਿਤਾਵਾਂ ਵਿਚ ਕਵੀ ਆਪਣੇ ਦੁਖਦੇ ਫੱਟਾਂ ਨੂੰ ਪਲੋਸਦਾ ਤੇ ਗੁਣਗੁਣਾਉਂਦਾ ਹੈ। ਰੂਪਕ ਪੱਖੋਂ ਇਸ ਪੁਸਤਕ ਦੇ ਦੋਵੇਂ ਭਾਗ ਵਿਭਿੰਨ ਹਨ। ਪਹਿਲੇ ਭਾਗ ਵਿਚ ਉਸ ਦੀ ਸ਼ੈਲੀ ਸ਼ਾਹ ਮੁਹੰਮਦ ਦੇ ਸਮਾਨੰਤਰ ਤੁਰਦੀ ਹੈ। ਗੁਰਦੇਵ ਸਿੰਘ 'ਰਾਏ' ਕੋਲ ਕਲਾ-ਕਲਪਨਾ ਤੇ ਕਲਾਮ ਕਹਿਣ ਦੀ ਸ਼ਕਤੀ ਹੈ। ਬਹੁਤ ਦੂਰ ਦੀਆਂ ਤੇ ਲੰਮੀਆਂ ਸੋਚਾਂ ਤੇ ਵਿਚਾਰਾਂ ਨੂੰ ਬੜੇ ਸਰਲ ਸੁਖੈਨ ਰੂਪ ਵਿਚ ਕਲਮਬੱਧ ਕਰਨ ਤੇ ਉਹ ਪਾਠਕ ਨੂੰ ਸੋਚੀਂ ਪਾ ਸਕਦਾ ਹੈ। ਇਸ ਦਾ ਚਿੰਤਨ ਦਾ ਦਾਰਸ਼ਨਿਕ ਦ੍ਰਿਸ਼ਟੀ ਸੱਚ ਦੀ ਭਾਲ ਤੇ ਅਸਲੀਅਤ ਦੀ ਥਾਹ ਪਾਉਣ ਤੇ ਸੋਚਣ ਦੀ ਬਿਰਤੀ ਦਾ ਪ੍ਰਮਾਣ ਮਿਲਦਾ ਹੈ। 'ਰਾਏ' ਦੀ ਕਾਵਿ ਰਚਨਾ ਦਾ ਸਮੁੱਚਾ ਅਧਿਐਨ ਵੀ ਜ਼ਰੂਰੀ ਹੈ।

1. ਕਵੀ ਗੁਰਦੇਵ ਸਿੰਘ 'ਰਾਏ' ਦੀ ਸਿਰਜਣਾ ਦਾ ਮੂਲ ਪ੍ਰੇਰਕ ਜਜ਼ਬਾ ਦੇਸ਼ ਪ੍ਰੇਮ ਅਥਵਾ ਮਾਤ-ਭੂਮੀ ਦਾ ਪ੍ਰੇਮ ਹੈ।

2. ਜੀਵਨ ਸੰਘਰਸ਼ ਨੇ ਕੇਵਲ ਜੀਵਨ ਵਿਚ ਹੀ ਲੇਖਕ ਦਾ ਸਾਥ ਨਹੀਂ ਨਿਭਾਇਆ ਸਗੋਂ ਸਮੁੱਚੀ ਕਾਵਿ ਸਿਰਜਣਾ ਦੇ ਅੰਗ ਸੰਗ ਦਿਸ ਆਉਂਦਾ ਹੈ।

3. ਉਹ ਅਮਨ ਤੇ ਸ਼ਾਂਤੀ ਦਾ ਪੁਜਾਰੀ ਹੈ। ਥਾਂ ਪਰ ਥਾਂ ਮਾਨਵਤਾ ਦਾ ਘਾਣ ਕਰਨ ਤੇ ਜੰਗਾਂ ਯੁੱਧਾਂ ਦੇ ਅਲਸੇਟਿਆਂ ਦੀ ਨਿਖੇਧੀ ਕਰਦਾ ਹੈ। ਅਮਨ ਸ਼ਾਂਤੀ ਲਈ ਸਮਾਜਿਕ ਤੇ ਰਾਜ-ਨੀਤਿਕ ਨਿਆਂ ਨੂੰ ਜ਼ਰੂਰੀ ਸਮਝਦਾ ਹੈ।

4. ਉਹ ਜੀਵਨ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੈ। ਲੇਖਕ ਦੇ ਫਰਜ਼ਾਂ ਨੂੰ ਪਛਾਣਦਾ ਹੋਇਆ ਉਹ ਸਮੇਂ ਦੀ ਸੁਰ ਅਲਾਪਦਾ ਲੋਕ ਪੱਖੀ ਹੋ ਨਿਬੜਿਆ।

5. ਬਾਹਰਮੁਖੀ ਤੇ ਅੰਤਰਮੁਖੀ ਦੋਨਾਂ ਬਿਰਤੀਆਂ ਪੱਖੋਂ ਸਮਤੋਲ ਹੈ। ਜੇਕਰ ਬਾਹਰਮੁੱਖੀ ਕਾਵਿ ਦੀ ਰਚਨਾ ਸਫਲਤਾ ਪੂਰਵਕ ਚਿੱਤਰ ਕੇ ਇਸ ਨੂੰ ਸਜੀਵ ਰੂਪ ਕਰ ਸਕਦਾ ਹੈ, ਤਾਂ ਆਪਣੇ ਸਮੁੰਦਰੋਂ ਡੂੰਘੇ ਦਿਲ ਦਰਿਆ ਵਿਚ ਟੁੱਭੀਆਂ ਮਾਰ ਕੇ ਦੁਰਲੱਭ ਮੋਤੀ ਵੀ ਸਮਰਪਤ ਕਰ ਸਕਦਾ ਹੈ।

6. ਉਹ ਇਕ ਸਿਰੜੀ ਵਿਅਕਤੀ ਹੈ। ਸਾਰੀਆਂ ਰਚਨਾਵਾਂ ਦੇ ਨਿਭਾਅ ਵਿਚ ਉਹ ਬਰੀਕਬੀਨੀ ਲੋੜੀਂਦੇ ਵਿਸਥਾਰ ਤੇ ਲੋੜੀਂਦੀ ਸੰਖੇਪਤਾ ਦੇ ਸੁਮੇਲ ਨੂੰ ਨਾਲ ਲੈ ਕੇ ਸਿਰਜਣਾ ਮਾਰਗ ਤੇ ਤੁਰਦਾ ਹੀ ਜਾ ਰਿਹਾ ਹੈ।

ਡਾ. ਗੁਰਚਰਨ ਸਿੰਘ 'ਸਾਕੀ'



ਪੰਜਾਬੀ ਟ੍ਰਿਬਿਊਨ ਰੀਵਿਊਕਾਰ ਹਿੰਮਤ ਸਿੰਘ ਸੋਢੀ

# ਯੋਧਿਆਂ ਦੀਆਂ ਵਾਰਾਂ

ਹੱਥਲੇ ਸੰਗ੍ਰਹਿ ਦੀਆਂ ਦੋ ਵਾਰਾਂ ਭਾਰਤ ਵਿਚ ਸੁਤੰਤਰਤਾ ਲਈ ਲੜੇ ਗਏ ਘੋਲ ਬਾਰੇ ਹਨ। ਇਸ ਦੀ ਪਹਿਲੀ ਵਾਰ 'ਨੀਫਾ ਦੀ ਵਾਰ' 1962 ਵਿਚ ਭਾਰਤ ਚੀਨ ਵਿਚਾਲੇ ਹੋਈ ਲੜਾਈ ਸੰਬੰਧੀ ਹੈ। ਬਾਕੀ ਤਿੰਨ ਵਾਰਾਂ ਬੱਬਰਾਂ (ਬੱਬਰ ਅਕਾਲੀ ਲਹਿਰ), ਹਿੰਦ-ਪਾਕਿ ਜੰਗ 19÷5 ਅਤੇ ਆਜ਼ਾਦੀ ਲਈ ਹੋਏ ਸੰਗਰਾਮ ਬਾਰੇ ਹਨ। ਚੰਗਾ ਹੁੰਦਾ ਜੇ ਲੇਖਕ-ਕਵੀ 'ਬੱਬਰਾਂ ਦੀਆਂ ਵਾਰਾਂ', 'ਆਜ਼ਾਦੀ ਦੀਆਂ ਵਾਰਾਂ' ਦੀ ਥਾਂ 'ਬੱਬਰਾਂ ਦੀ ਵਾਰ', 'ਆਜ਼ਾਦੀ ਦੀ ਵਾਰ' ਹੀ ਸਿਰਲੇਖ ਦੇ ਤੌਰ 'ਤੇ ਵਰਤਦਾ ਕਿਉਂਕਿ ਬੱਬਰਾਂ ਦੀ ਵਾਰ ਵਿਚ ਭਾਵੇਂ ਕਈ ਬੱਬਰਾਂ ਦੇ ਅਤੇ ਆਜ਼ਾਦੀ ਦੀ ਵਾਰ ਵਿਚ ਕਈ ਆਜ਼ਾਦੀ-ਘੁਲਾਟੀਆਂ ਤੇ ਆਜ਼ਾਦੀ ਦੀਆਂ ਲਹਿਰਾਂ ਦਾ ਬਿਆਨ

ਹੈ ਪਰ ਇਹ ਸਭ ਕੁਝ ਇਕ-ਇਕ ਵਾਰ ਦੇ ਸੰਰਚਨਾਤਮਕ ਸੰਗਠਨ ਦੇ ਅੰਤਰਗਤ ਹੀ ਹੈ, ਉਵੇਂ ਹੀ ਜਿਵੇਂ ਕਿ 'ਨੇਫਾ ਦੀ ਵਾਰ' ਅਤੇ 'ਹਿੰਦ ਪਾਕਿ ਦੀ ਵਾਰ' ਵਿਚ ਵੀ ਕਈ-ਕਈ ਸੂਰਮਿਆਂ ਅਤੇ ਵੱਖ-ਵੱਖ ਲੜਾਈਆਂ ਤੇ ਝੜਪਾਂ ਦਾ ਹਾਲ ਹੈ।

'ਨੇਫਾ ਦੀ ਵਾਰ' ਅਤੇ 'ਹਿੰਦ ਪਾਕਿ ਦੀ ਵਾਰ' ਦੇ ਪਠਨ ਤੋਂ ਪਤਾ ਲਗਦਾ ਹੈ ਕਿ ਇਹ ਵਾਰਾਂ ਦੇਸ਼-ਪਿਆਰ ਦੇ ਸਾਧਾਰਨ ਤੌਰ 'ਤੇ ਭਾਵਕ, ਪ੍ਰਚਲਤ, ਸਰਕਾਰੀ ਤੌਰ 'ਤੇ ਪ੍ਰਚਾਰੇ ਗਏ ਵਿਚਾਰਾਂ ਤੋਂ ਪ੍ਰੇਰਤ ਹੋ ਕੇ ਤੇ ਉਸ ਦੇ ਆਧਾਰ ਉੱਤੇ ਮਿਥੀ ਗਈ ਨਾਮ-ਧਰੀਕ 'ਕੌਮੀ-ਭਾਵਨਾ' ਨੂੰ ਪ੍ਰਸਾਰਤ ਕਰਨ ਲਈ ਲਿਖੀਆਂ ਗਈਆ ਹਨ । ਇਸੇ ਤੱਥ ਨੂੰ ਲੇਖਕ ਕਵੀ ਦੀ ਆਪਣੀ ਰਾਜ-ਨੀਤਿਕ ਸਮਾਜਕ ਸੂਝ-ਬੂਝ ਦਾ ਪ੍ਰਤੀਬਿੰਬ ਕਿਹਾ ਜਾ ਸਕਦਾ ਹੈ। ਚੀਨ ਦਾ "ਮਿੱਤਰ-ਘਾਤ', ਭਾਰਤ ਦੇ 'ਅਹਿੰਸਾਵਾਦ', ਨਹਿਰੂ ਦੇ 'ਪੰਚ-ਸ਼ੀਲ' ਜਾਂ ਇਹ ਕਥਨ ਕਿ ਚੀਨੀ ਭਾਰਤ ਦੇ ਵਧ ਰਹੇ 'ਵੱਕਾਰ ਨੂੰ ਜਰ ਨਹੀਂ ਸਕੇ', ਘਸੇ-ਪਿਟੇ ਸਰਕਾਰੀ ਪ੍ਰਚਾਰ ਦਾ ਸਦਾ ਦੁਹਰਾਓ ਹੈ। ਮੇਜਰ ਸੈਤਾਨ ਸਿੰਘ, ਕੇਵਲ ਸਿੰਘ, ਸੌਦਾਗਰ ਸਿੰਘ ਜਿਹੇ ਫੌਜੀ ਸੂਰਮਿਆਂ ਦੀ ਬਹਾਦਰੀ ਦਾ ਹਾਲ ਤਾਂ ਠੀਕ ਹੈ ਪਰ ਇਸ ਲੜਾਈ ਵਿਚ ਚੀਨ ਦੇ ਦੰਦ ਖੱਟੇ ਹੋ ਗਏ, ਇਹ ਇਤਿਹਾਸਕ ਤੱਥ ਦੇ ਪੱਖੋਂ ਗਲਤ ਹੈ। 'ਹਿੰਦ-ਪਾਕਿ ਦੀ ਵਾਰ' ਦੇ ਸ਼ੁਰੂ ਵਿਚ ਹੀ ਜਿਵੇਂ ਜੰਗ ਦੀਆਂ ਤਬਾਹੀਆਂ, ਕਰਤੂਤਾਂ, ਜਨ-ਸਾਧਾਰਨ ਦੇ ਸਿਰ ਉਤੇ ਪੈਣ ਵਾਲੀ ਬਿਪਤਾ ਦਾ ਹਾਲ ਦੱਸ ਕੇ ਅਮਨ ਦੇ ਮਹੱਤਵ ਨੂੰ ਦਰਸਾਇਆ ਗਿਆ ਉਹ ਇਸ ਵਾਰ ਨੂੰ 'ਨੇਫਾ ਦੀ ਵਾਰ' ਦੇ ਵਰਣਨ ਤੋਂ ਵਧੇਰੇ ਪ੍ਰਭਾਵਸ਼ਾਲੀ ਬਣਾਉਂਦਾ ਹੈ।

'ਬੱਬਰਾਂ ਦੀਆਂ ਵਾਰ' ਦਾ ਇਤਿਹਾਸਕ ਮਹੱਤਵ ਇਹ ਹੈ ਕਿ ਇਹ ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਵਿਚੋਂ ਪੈਦਾ ਹੋਈ ਇਕ ਖਾੜਕੂ ਲਹਿਰ ਸੀ ਜਿਸ ਦਾ ਮਨੋਰਥ ਸਰਕਾਰੀ ਟਾਊਟਾਂ, ਪੁਲੀਸ ਦੇ ਪਿੱਠੂਆਂ ਅਤੇ ਵਿਦੇਸ਼ੀ ਸਰਕਾਰ ਦੇ ਝੋਲੀ-ਚੁੱਕਾਂ ਨੂੰ ਸੋਧਣਾ ਸੀ। ਇਨ੍ਹਾਂ ਵਿਚ ਕਰਮ ਸਿੰਘ, ਮੋਤਾ ਸਿੰਘ, ਕਿਸ਼ਨ ਸਿੰਘ, ਬਿਜਲਾ ਸਿੰਘ, ਮੂਲਾ ਸਿੰਘ ਜਿਹੇ ਬੱਬਰ ਸ਼ਾਮਲ ਸਨ। ਕਵੀ ਨੇ ਸੋਹਣੀ ਤਰ੍ਹਾਂ ਬਿਆਨ ਕੀਤਾ ਹੈ ਕਿ ਕਿਵੇਂ ਇਹਨਾਂ ਨੇ ਟਾਊਟਾਂ ਅਤੇ ਪੁਲੀਸ ਨੂੰ 'ਡੋਗੀਆਂ' ਦੇਣ ਵਾਲਿਆਂ ਅਨੂਪ ਸਿੰਘ, ਗੇਂਦਾ ਸਿੰਘ, ਬੇਲਾ ਸਿੰਘ ਜਿਆਣ, ਗੜ੍ਹਸ਼ੰਕਰ ਦੇ ਲਾਭ ਸਿੰਘ, ਨੰਗਲ ਕਲਾਂ ਦੇ ਬੂਟੇ ਆਦਿ ਨੂੰ ਸੋਧਿਆ। ਸੈਂਟਰਲ ਜੇਲ੍ਹ ਲਾਹੌਰ ਵਿਚ ਬੱਬਰਾਂ ਉਤੇ ਕੇਸ ਚਲਿਆ ਜਿਨ੍ਹਾਂ ਵਿਚੋਂ ਛੇ ਨੂੰ ਫਾਂਸੀ ਦਾ ਹੁਕਮ ਹੋਇਆ। ਕਿਉਂਕਿ ਆਮ ਲੋਕਾਂ ਨੂੰ ਬੱਬਰ ਲਹਿਰ ਦੀ ਜਾਣਕਾਰੀ ਘੱਟ ਹੈ, ਇਸ ਲਈ ਇਹ ਵਾਰ ਇਸ ਘਾਟ ਨੂੰ ਪੂਰਾ ਕਰਦੀ ਹੈ। ਪੁਲੀਸ ਦੀ ਹਿਰਾਸਤ ਵਿਚ ਵੀ ਆਪਣੀ ਜੇਬ ਵਿਚਲਾ ਬੰਬ ਚਲਾ ਕੇ ਧੰਨਾ ਸਿੰਘ ਬੱਬਰ ਦੁਆਰਾ ਆਪਣੇ ਸਮੇਤ ਅੰਗਰੇਜ਼ ਐਸ. ਪੀ. ਅਤੇ ਕਈ ਹੋਰਨਾਂ ਦਾ ਅੰਤ ਕਰਨਾ, ਇਸ ਵਾਰ ਦਾ ਸਿਖਰ ਕਿਹਾ ਜਾ ਸਕਦਾ ਹੈ। ਆਜ਼ਾਦੀ ਦੀਆਂ ਵਾਰਾਂ ਵਿਚ ਨਾਮਧਾਰੀ 'ਲਹਿਰ', ਜੁਗ ਪਲਟਾਊ ਲਹਿਰ ਦੇ ਪ੍ਰਸੰਗ ਹਨ। 'ਗੁਰੂ ਕੇ ਬਾਗ' ਦਾ ਮੋਰਚਾ ਸਾਇਮਨ ਕਮਿਸ਼ਨ ਦਾ ਵਿਰੋਧ, ਚੰਦਰ ਸ਼ੇਖਰ, ਭਗਤ ਸਿੰਘ ਤੇ ਉਸ ਦੇ ਸਾਥੀਆਂ, ਸੁਭਾਸ਼ ਚੰਦਰ ਬੋਸ ਅਤੇ ਆਈ. ਐਨ. ਏ. ਦੀਆਂ ਕੁਰਬਾਨੀਆਂ ਦਾ ਵੇਰਵਾ ਦਿੱਤਾ ਗਿਆ ਹੈ। ਇਨ੍ਹਾਂ ਹੀ ਨਾਇਕਾਂ ਵਿਚ ਗੁਰਦਿੱਤ ਸਿੰਘ ਕਾਮਾ-ਗਾਟਾ-ਮਾਰੂ, ਸੋਹਨ ਸਿੰਘ ਕਰਨਾ, ਊਧਮ ਸਿੰਘ ਆਜ਼ਾਦ ਤੇ ਬਾਬਾ ਖੜਕ ਸਿੰਘ ਆਦਿ ਦਾ ਉਲੇਖ

ਹੈ। ਵਾਰਾਂ ਵਿਚ ਵਧੇਰੇ ਰਿਵਾਇਤੀ ਸ਼ਬਦਾਵਲੀ ਅਤੇ ਤੁਕਬੰਦੀ ਦੀ ਵਰਤੋਂ ਮਿਲਦੀ ਹੈ ਜਿਵੇਂ :

ਲੜਦੇ ਸੂਰੇ ਸੰਘਰੇ ਇਕ ਦੂਜੇ ਨਾਲ।
ਗੋਲੇ ਵਰ੍ਹਦੇ ਵਾਢੜਾਂ ਵਿਚ ਭੱਲਣ ਭਾਲ।

ਵਾਰ ਜਿਹੇ ਪੁਰਾਣੇ ਕਾਵਿ-ਰੂਪ ਨੂੰ ਨਵੇਂ ਪ੍ਰਸੰਗ ਵਿਚ ਕਾਇਮ ਰੱਖਣਾ ਸਾਰਥਕ ਤਜਰਬਾ ਕਿਹਾ ਜਾ ਸਕਦਾ ਹੈ।

—ਹਿੰਮਤ ਸਿੰਘ ਸੋਢੀ



**ਪੰਜਾਬੀ-ਟ੍ਰਿਬਿਊਨ 31 ਜੁਲਾਈ 1994 ਰੀਵਿਊਕਾਰ ਡਾ: ਈਸ਼ਰ ਸਿੰਘ ਤਾਂਘ**

# ਪੰਜਾਬ ਤ੍ਰਾਸਦੀ

ਇਤਿਹਾਸ ਦੇ ਪਿੰਡੇ ਉਤੇ ਜਦੋਂ ਕੋਈ ਕਾਲ-ਖੰਡ ਸਰਾਪ ਜਾਂ ਸੰਤਾਪ ਬਣ ਕੇ ਬਹਿ ਜਾਂਦਾ ਹੈ, ਉਦੋਂ ਉਹ ਕਾਲ-ਖੰਡ, ਭੂਤਕਾਲ ਵਿਚ ਸਿਮਟ ਜਾਣ ਦੇ ਬਾਵਜੂਦ ਵਰਤਮਾਨ ਬਣ ਕੇ ਹਾਜ਼ਰ ਰਹਿੰਦਾ ਹੈ। ਸੰਸਾਰ ਦਾ ਇਤਿਹਾਸ ਅਜਿਹੇ ਕਾਲ-ਖੰਡਾਂ ਨਾਲ ਭਰਿਆ ਪਿਆ ਹੈ, ਪਰ ਜਿਹੜੀ ਤ੍ਰਾਸਦੀ ਪੰਜਾਬ ਦੇ ਨੰਗੇ ਪਿੰਡੇ ਨੂੰ ਭੋਗਣੀ ਪਈ, ਉਸ ਦੀ ਦਾਸਤਾਨ ਅਜੇ ਸਿਮਰਤੀ ਦੀ ਪਹਿਲੀ ਪਰਤ ਉਤੇ ਹੀ ਵਿਚਰ ਰਹੀ ਹੈ।

ਗੁਰਦੇਵ ਸਿੰਘ ਰਾਏ ਨੇ 'ਪੰਜਾਬ ਤ੍ਰਾਸਦੀ' ਵਿਚ ਪੰਜਾਬ ਦੇ ਸੰਤਾਪ ਦੇ ਇਤਿਹਾਸ ਨੂੰ ਕਾਵਿ ਬੱਧ ਕੀਤਾ ਹੈ। ਪੁਸਤਕ ਦਾ ਪਹਿਲਾ ਭਾਗ ਇਕ ਸੌ ਅੱਠਾਰਾਂ ਸਿਰਲੇਖਾਂ ਵਿਚ ਵੰਡਿਆ ਬਿਰਤਾਂਤ ਹੈ ਜਿਸ ਨੂੰ ਇਤਿਹਾਸਕ ਪਰਿਪੇਖ ਵਿਚ ਸਮਝਣ ਦਾ ਯਤਨ ਕੀਤਾ ਗਿਆ ਹੈ। ਕਵੀ ਨੇ ਬੈਂਤ ਛੰਦ ਵਿਚ ਲਿਖੇ ਪ੍ਰਸੰਗਾਂ ਦੀ ਸਾਦਗੀ ਅੰਦਰ ਇਤਿਹਾਸਕ ਤੱਥਾਂ ਨੂੰ ਉਸੇ ਸ਼ਿੱਦਤ ਨਾਲ ਬਿਆਨ ਕੀਤਾ ਹੈ ਜਿਸ ਸ਼ਿੱਦਤ ਨਾਲ ਇਹ ਸਾਰੇ ਬਿਰਤਾਂਤ ਲੋਕ-ਚੇਤਨਾ ਅੰਦਰ ਜਜ਼ਬ ਹੋਏ ਮਹਿਸੂਸ ਹੁੰਦੇ ਹਨ।

ਸਮਕਾਲ ਵਿਚ ਵਾਪਰ ਰਹੀਆਂ ਘਟਨਾਵਾਂ ਬਾਰੇ ਹੁਣ ਤਕ ਬਹੁਤ ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ। ਲੇਖਕ ਨੇ ਆਸਟਰੇਲੀਆ ਪ੍ਰਵਾਸ ਦੌਰਾਨ ਇਹਨਾਂ ਘਟਨਾਵਾਂ ਦੇ ਦੁਖਾਂਤ ਬਾਰੇ ਪੜ੍ਹਿਆ ਅਤੇ ਪ੍ਰਭਾਵਤ ਹੋ ਕੇ ਪੰਜਾਬ ਦੀ ਤ੍ਰਾਸਦੀ ਦੀ ਕਥਾ-ਕਹਾਣੀ ਲਿਖੀ। ਉਸ ਨੇ ਬੀ. ਬੀ. ਸੀ. ਦੇ ਪ੍ਰਮੁੱਖ ਪੱਤਰ ਪ੍ਰੇਰਕ ਅਤੇ ਪ੍ਰਤੱਖਦਰਸ਼ੀ ਮਾਰਕ ਟਲੀ ਅਤੇ ਸਤੀਸ਼ ਜੈਕਬ ਦੁਆਰਾ ਲਿਖੀ ਪੁਸਤਕ 'ਸ੍ਰੀਮਤੀ ਗਾਂਧੀ ਦੀ ਅੰਤਿਮ ਲੜਾਈ ਅੰਮ੍ਰਿਤਸਰ ਪ੍ਰਮੁੱਖ ਪੱਤਰਕਾਰ ਜੋਤੀ ਖੁਸ਼ਵੰਤ ਸਿੰਘ ਅਤੇ ਕੁਲਦੀਪ ਨਈਅਰ ਦੀ ਪੁਸਤਕ 'ਪੰਜਾਬ ਦੁਖਾਂਤ', ਮਹਿੰਦਰ ਸਿੰਘ ਢਿਲੋਂ ਰਚਿਤ 'ਬਲਿਊ ਸਟਾਰ ਘੱਲੂਘਾਰਾ' ਅਤੇ ਜਸਵੰਤ ਸਿੰਘ ਕੰਵਲ ਦੀ ਰਚਨਾ 'ਸਿੱਖ ਜਦੋਜਹਿਦ' ਨੂੰ ਆਪਣੀ ਕਾਵਿ-ਸਮਗਰੀ ਦਾ ਆਧਾਰ ਬਣਾਇਆ।

ਘਟਨਾਵਾਂ ਦੇ ਸਿਲਸਿਲੇ ਪਿੱਛੇ ਕਾਰਣਾਂ ਦੀ ਹੋਂਦ ਹੁੰਦੀ ਹੈ। ਲੇਖਕ ਨੇ ਕਾਰਨ ਕਾਰਜ ਨੂੰ ਕ੍ਰਮਵਾਰ ਬਿਆਨ ਕਰਦਿਆਂ ਪ੍ਰਮੁੱਖ ਮੁੱਦਿਆਂ ਨੂੰ ਉਭਾਰਿਆ ਹੈ ਜਿਨ੍ਹਾਂ ਵਿਚ ਕਾਂਗਰਸ ਦਾ ਲਾਹੌਰ ਮਤਾ, ਭਾਰਤੀ ਸੰਵਿਧਾਨ, ਰੀਜਨਲਫਾਰਮੂਲਾ, ਭਾਸ਼ਾਈ ਸੂਬੇ, ਪੰਜਾਬੀ ਸੂਬਾ ਮੋਰਚਾ, ਅਨੰਦਪੁਰ ਦਾ ਮਤਾ, ਕਤਲਾਂ ਦੀ ਰਾਜਨੀਤੀ, ਬਦ-ਅਮਨੀ, ਧਰਮ ਯੁੱਧ ਮੋਰਚਾ, ਸੰਤ ਭਿੰਡਰਾਂਵਾਲੇ, ਇੰਦਰਾ ਗਾਂਧੀ ਅਤੇ ਅਕਾਲੀ, ਹਰਿਆਣਾ ਵਿਚ ਹੋਈ ਬੇਪਤੀ, ਰਾਸ਼ਟਰਪਤੀ ਰਾਜ, ਕਮਾਂਡੋ ਟਰੇਨਿੰਗ ਮੋਰਚੇਬੰਦੀ, ਪੰਜਾਬ ਵਿਚ ਫੌਜੀ ਰਾਜ ਕਰਫਿਊ, ਹਮਲੇ ਦੀ ਰੂਪ-ਰੇਖਾ, ਫੌਜੀ ਕਾਰਵਾਈ ਅਤੇ ਪ੍ਰਤੀਕ੍ਰਿਆਵਾਂ ਪ੍ਰਮੁੱਖ ਹਨ। ਲੇਖਕ ਨੇ ਇਸ ਪ੍ਰਸੰਗ ਨੂੰ 1984 ਦੇ ਨੀਲੇ ਤਾਰੇ ਦੇ ਸਾਕੇ ਤਕ ਹੀ ਬਿਆਨ ਕੀਤਾ ਹੈ ਜਦੋਂ ਕਿ ਪੰਜਾਬ ਤ੍ਰਾਸਦੀ ਇਸ ਤੋਂ ਮਗਰੋਂ ਵੀ ਜਾਰੀ ਰਹੀ ਅਤੇ ਪੁਸਤਕ ਦਾ ਪ੍ਰਕਾਸ਼ਨ ਵੀ 1994 ਵਿਚ ਹੋਇਆ।

ਪੁਸਤਕ ਦਾ ਦੂਜਾ ਭਾਗ 'ਵੇਦਨਾ' ਹੈ। ਇਸ ਵਿਚ ਉਪਰੋਕਤ ਦੁੱਖਾਂਤ ਪੂਰਨ ਘਟਨਾਵਾਂ ਬਾਰੇ ਲੇਖਕ ਅੰਦਰ ਪੈਦਾ ਹੋਏ ਜਜ਼ਬਿਆਂ, ਅਨੁਭਵਾਂ, ਪ੍ਰਤੀਕ੍ਰਿਆਵਾਂ ਵਿਅਕਤ ਕਰਦੀਆਂ 49 ਕਵਿਤਾਵਾਂ ਹਨ। ਪੰਜਾਬ ਦੀ ਇਸ ਅਵਸਥਾ ਬਾਰੇ ਕਵੀ ਦੀ ਚਿੰਤਾ ਵੇਖਣ ਤੇ ਸਮਝਣਯੋਗ ਹੈ—

ਪੰਜਾਬ, ਜਿਸ ਨੂੰ ਕਹਿੰਦੇ ਸੀ ਢਾਲ ਦੇਸ਼ ਦੀ
ਅੱਜ ਬੇ-ਢਾਲ ਹੋ ਗਿਆ ਜਾਂ ਕੀਤਾ ਗਿਆ
ਹੰਝੂਆਂ ਦੀ ਬਰਸਾਤ ਵਿਚ...
ਦਰਿਆ ਦਿਲਾਂ ਦੇ ਉਛਲਦੇ...
ਰੂਪ ਹੜ੍ਹਾਂ ਦਾ ਧਾਰਦੇ....
ਜੋ ਨਿਯਮਾਂ ਵਿਚ ਬਝਦੇ ਨਹੀਂ।

ਈਸ਼ਰ ਸਿੰਘ ਤਾਂਘ



ਪੰਜਾਬੀ ਟ੍ਰਿਬਊਨ ਰੀਵਿਊਕਾਰ ਚਰਨ ਸਿੰਘ

# ਜੀਵਨ ਕਿਰਨਾਂ

ਪੁਸਤਕ 'ਜੀਵਨ ਕਿਰਨਾਂ' ਕਵਿਤਾਵਾਂ ਦਾ ਸੰਗ੍ਰਹਿ ਹੈ ਜਿਸ ਵਿਚ 58 ਕਵਿਤਾਵਾਂ ਹਨ। ਗੁਰਦੇਵ ਸਿੰਘ 'ਰਾਏ' ਦੁਆਰਾ ਪਹਿਲਾਂ ਲਿਖੀਆਂ ਪੁਸਤਕਾਂ ਹਨ : 'ਨਾਭਾ ਦੀ ਵਾਰ', 'ਅਜ਼ਾਦੀ ਦੀਆਂ ਵਾਰਾਂ', 'ਬੱਬਰਾਂ ਦੀਆਂ ਵਾਰਾ' ਅਤੇ 'ਹਿੰਦ ਪਾਕਿ ਦੀ ਵਾਰ'। ਪਰੰਤੂ ਹਥਲੀ ਪੁਸਤਕ ਇਨ੍ਹਾਂ ਤੋਂ ਕੁਝ ਨਿਵੇਕਲੀ ਹੈ। ਇਸ ਕਾਵਿ ਸੰਗ੍ਰਹਿ ਵਿਚ ਜੀਵਨ ਦੇ ਸੰਘਰਸ਼ ਦਾ ਬਹੁਪੱਖੀ ਵਿਸ਼ਲੇਸ਼ਣ ਕੀਤਾ ਗਿਆ ਹੈ ਅਤੇ ਇਨਸਾਨੀ ਹੋਂਦ ਵਿਚ ਡੂੰਘੀ ਝਾਤ ਮਾਰੀ ਗਈ ਹੈ, ਜਿਵੇਂ ਨਦੀ ਦੀਆਂ ਸੀਰਾਂ ਵਾਂਗ ਜ਼ਿੰਦਗੀ ਦੀਆਂ ਮੁਸਕਾਣਾਂ ਤੇ ਕੁੜੱਤਣਾਂ ਗਿਰਦ ਪਸਰ ਘੁੰਮਦੀਆਂ ਸੀਰਾਂ ਨੂੰ ਮਿਣਦਾ ਕੌਣ ਹੈ...? ਨਦੀਆਂ ਨੂੰ ਘਾਟੇ ਕੀ ਪਾਏ...? ਦੁਨੀਆਂ ਨੂੰ ਦਿੱਸਣ ਵਗਦੀਆਂ।'

ਹਰ ਰੋਜ਼ ਤੇ ਹਰ ਵੇਲੇ ਇਹ ਪ੍ਰਸ਼ਨ ਉੱਠਦੇ ਰਹਿੰਦੇ ਹਨ ਕਿ ਕੀ ਮੈਂ ਇਹ ਕੰਮ ਕਰਾਂ ਕਿ ਨਾ ਕਰਾਂ ਅਤੇ ਇਸ ਦਾ ਫੈਸਲਾ ਕਰਨ ਲਈ ਕਾਫੀ ਚਿਰ ਸ਼ੰਕਾਵਾਂ ਦੀ ਤੱਕੜੀ ਦਾ ਕਦੀ ਇਕ ਪੱਲੜਾ ਤੇ ਕਦੇ ਦੂਜਾ ਪਲੜਾ ਭਾਰੀ ਲੱਗਦਾ ਹੈ। ਕਵੀ ਨੇ ਇਸ ਹਾਲਤ ਨੂੰ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਇਉਂ ਦਰਸਾਇਆ ਹੈ : ਜੀਵਨ ਪੀਂਘ ਦੇ ਹੁਲਾਰੇ, ਅੱਧ ਵਿਚਕਾਰ ਅਸਾਂ ਮਾਣਦੇ ਹਾਂ ਧਰਤੀ ਵੀ ਤਾਂ ਅੱਧ ਵਿਚਕਾਰ ਹੀ ਘੁੰਮਦੀ ਤੇ ਲਟਕਦੀ...ਜ਼ਿੰਦਗੀ ਦੀਆਂ ਵਾਟਾਂ ਅਸੀਂ ਕੱਢਦੇ ਹਾਂ। ਵਿਚ ਵਿਚਾਲੇ ਲਟਕਦੇ ਹੀ...ਮੰਜ਼ਿਲਾਂ ਤੇ ਪੈਂਡਿਆਂ ਵਿਚਕਾਰ, ਗਮੀਆਂ ਤੇ ਖੁਸ਼ੀਆਂ ਵਿਚਕਾਰ।'

ਹਰ ਯੁੱਗ ਵਿਚ ਗਰੀਬ ਤੇ ਮਜ਼ਦੂਰ ਅਪਨੇ ਜੀਵਨ ਦੀ ਬੇੜੀ ਨੂੰ ਡੁੱਬਣ ਤੋਂ ਬਚਾਉਣ ਦੇ ਸੰਘਰਸ਼ ਵਿਚ ਜੁਟੇ ਰਹੇ ਹਨ ਤੇ ਜੁਟੇ ਰਹਿਣਗੇ। ਕਵੀ ਨੇ ਇਸ ਦੀ ਤਸਵੀਰ ਇਉਂ ਉਤਾਰੀ ਹੈ। ਪਾਣੀ ਦੀਆਂ ਉਖਲੀਆਂ ਕਿਧਰੇ, ਮੁੜ-ਮੁੜ ਪਾਣੀ ਭੌਂਦਾ ਬਣ ਬਣ ਘੁੰਮਣਘੇਰੀਆਂ ਪੂੰਜੀਵਾਦੀ ਯੁੱਗ ਵਿਚ ਧਨਹੀਨ ਦੇ ਹੰਭਲਿਆਂ ਵਾਂਗ।

ਇਹ ਕਵਿਤਾ ਸੰਗ੍ਰਹਿ ਸਾਨੂੰ ਜ਼ਿੰਦਗੀ ਵਿਚ ਆਉਂਦੀਆਂ ਔਕੜਾਂ ਨਾਲ ਜੂਝਣ ਵਾਸਤੇ ਪ੍ਰੇਰਿਤ ਕਰਦਾ ਹੈ। ਪੁਸਤਕ ਕਾਫੀ ਰੋਚਕ ਅਤੇ ਪੜ੍ਹਨਯੋਗ ਹੈ।

—ਚਰਨ ਸਿੰਘ



ਰੋਜ਼ਾਨਾ ਅਜੀਤ 2 ਅਪ੍ਰੈਲ 1995

# ਪੰਜਾਬ ਤ੍ਰਾਸਦੀ

ਕ੍ਰਿਤ : ਗੁਰਦੇਵ ਸਿੰਘ 'ਰਾਏ'

ਪ੍ਰਕਾਸ਼ਕ : ਪੰਜਾਬੀ ਸਾਹਿਤ ਸਭਾ (ਰਜਿ:) ਬਲਾਚੌਰ

ਮੁੱਲ : 30 ਰੁਪਏ

ਪੰਨੇ : 130

ਪੰਜਾਬ ਤ੍ਰਾਸਦੀ ਤੋਂ ਪਹਿਲਾਂ, ਲੇਖਕ ਵੱਲੋਂ ਯੋਧਿਆਂ ਦੀਆਂ ਵਾਰਾਂ (ਨੀਲਾ ਦੀ ਵਾਰ, ਹਿੰਦ-ਪਾਕ ਦੀ ਵਾਰ, ਆਜ਼ਾਦੀ ਦੀਆਂ ਵਾਰਾਂ) ਜੀਵਨ ਕਿਰਨਾਂ ਅਤੇ ਪੰਜਾਬ ਵੇਦਨਾ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ ਜਾ ਚੁੱਕੀਆਂ ਹਨ।

ਗੁਰਦੇਵ ਸਿੰਘ ਰਾਏ ਨੇ ਪੰਜਾਬ ਦੀ ਤ੍ਰਾਸਦੀ ਨੂੰ ਇਸ ਦੇ ਇਤਿਹਾਸਕ, ਰਾਜਨੀਤਕ ਅਤੇ ਮਨੋਵਿਗਿਆਨਕ ਪ੍ਰਸੰਗ ਵਿਚ ਰੱਖ ਕੇ ਵਿਚਾਰਨ ਦਾ ਉਪਰਾਲਾ ਕੀਤਾ ਹੈ। ਏਸੇ ਲਈ ਉਸ ਨੇ 1984 ਦੇ ਘੱਲੂਘਾਰੇ ਨਾਲ ਸੰਬੰਧਿਤ ਪ੍ਰਕਾਸ਼ਿਤ ਪੁਸਤਕਾਂ, ਸਿੱਖਾਂ ਦੇ ਇਤਿਹਾਸਕ ਤੇ ਮਿਥਿਹਾਸਕ

ਸੰਕੇਤਾਂ ਤੇ ਸਰੋਕਾਰਾਂ ਨੂੰ ਆਧਾਰ ਬਣਾਇਆ ਹੈ। ਇਸ ਪੁਸਤਕ ਵਿਚ ਵਾਰ ਕਾਵਿ ਰੂਪ ਦੀ ਟੇਕ ਲਈ ਗਈ ਹੈ ਅਤੇ ਪਾਉੜੀ ਨੂੰ ਮਾਧਿਅਮ ਬਣਾਇਆ ਗਿਆ ਹੈ।

ਡਾ: ਗੁਰਚਰਨ ਸਿੰਘ ਲਿਖਦੇ ਹਨ ਕਿ 1984 ਦੇ ਨੀਲਾ ਤਾਰਾ ਸਾਕਾ ਤੱਕ ਦੇ ਵਾਪਰੇ ਤ੍ਰਾਸ ਭਰੇ ਘਟਨਾ ਚੱਕਰ ਨੂੰ ਆਪਣੇ ਖ਼ਾਸ ਵਾਰ ਰੂਪ ਵਿਚ ਲੜੀਬੱਧ ਕਰਨ ਦੇ ਵੱਡੇ ਕਾਰਜ ਨੂੰ ਪਿੱਛਲੇ ਸਾਲ ਵਿਚ ਹੀ ਜਦੋਂ ਗੁਰਦੇਵ ਸਿੰਘ ਰਾਏ ਪੰਜਾਬ ਦੀ ਪੀੜਤ ਧਰਤੀ ਤੋਂ ਬਹੁਤ ਦੂਰ, ਆਸਟਰੇਲੀਆ ਦੇ ਮਹਾਂ ਨਗਰ ਮੈਲਬੋਰਨ ਵਿਚ ਟਿਕਿਆ ਹੋਇਆ ਸੀ, ਸ਼ੁਰੂ ਕਰਕੇ ਨੇਪਰੇ ਚਾੜ੍ਹਿਆ। ਪੰਜਾਬ ਤ੍ਰਾਸਦੀ ਦਾ ਪਹਿਲਾ ਬੰਦ ਸਾਨੂੰ ਸ਼ਾਹ ਮੁਹੰਮਦ ਦੇ ਜੰਗਨਾਮੇ ਦੀ ਯਾਦ ਦਿਵਾਉਂਦਾ ਹੈ :

"ਗੱਲ ਕਰਾਂ ਪੰਜਾਬ ਸੰਤਾਪ ਵਾਲੀ
ਜਿਸ ਨੇ ਹਿੰਦੁਸਤਾਨ ਹਲਾਇ ਦਿੱਤਾ।
ਰਾਜਨੀਤੀ ਦੀ ਖੇਡ ਵਿਚ ਲੀਡਰਾਂ ਨੇ
ਇਹਨੂੰ ਮੋਹਰੇ ਦੇ ਵਾਂਗ ਬਣਾਇ ਦਿੱਤਾ।
ਧੁੰਮਾ ਧੁੰਮੀਆਂ ਕੁਲ ਜਹਾਨ ਅੰਦਰ
ਐਸਾ ਸਮੇਂ ਨੇ ਖੇਲ ਰਚਾਇ ਦਿੱਤਾ।
ਵੱਸ ਰਿਹਾ ਨਾ ਸਭੇ ਬੇਵੱਸ ਹੋ ਗਏ
ਹੋਣੀ ਹੱਠ ਨੇ ਰੰਗ ਦਰਸਾਇ ਦਿੱਤਾ।"

ਲੇਖਕ ਨੇ ਪੰਜਾਬ ਦੀ ਇਸ ਤ੍ਰਾਸਦੀ ਨੂੰ ਦੇਸ਼ ਦੀ ਵੰਡ ਤੋਂ ਆਰੰਭ ਕੀਤਾ ਹੈ ਅਤੇ ਹਿੰਦੂ-ਰਾਸ਼ਟਰ ਦੇ ਸੰਕਲਪ ਨੂੰ ਆਪਣੀ ਮਾਨਸਿਕਤਾ ਵਿਚ ਬੈਠਾਈ ਬੈਠੀ ਰਾਜਨੀਤਕ ਸੱਤਾਵਾਨ ਸ਼੍ਰੇਣੀ ਦੇ ਚਰਿੱਤਰ ਦੇ ਪੈਰਾਡਾਈਮ ਨੂੰ ਪ੍ਰਸਤੁਤ ਕਰਨ ਲਈ, ਇਤਿਹਾਸਕ ਤੇ ਰਾਜਨੀਤਕ ਘਟਨਾਵਾਂ ਦੀਆਂ ਤਸਦੀਕ ਸ਼ੁਦਾ, ਪ੍ਰਮਾਣਿਤ ਅਤੇ ਇਤਿਹਾਸਕ ਪੁਸ਼ਟੀ ਵਾਲੀਆਂ ਇਤਿਹਾਸਕ ਸੱਚਾਈਆਂ ਨੂੰ ਕਾਵਿਕ-ਰੂਪਾਂਤ੍ਰਣ ਰਾਹੀਂ ਪੇਸ਼ ਕਰਨ 'ਤੇ ਹੀ ਬਲ ਦਿੱਤਾ ਗਿਆ ਹੈ।

1947 ਤੋਂ 1984 ਤੱਕ ਦੀ ਸਿੱਖਾਂ ਦੀ ਰਾਜਨੀਤਕ ਦੁਰਗਤ ਅਤੇ ਵਿਚਾਰਧਾਰਕ ਲੋਕਤੰਤਰੀ ਅਤੇ ਸ਼ਸਤਰੀ ਵਿਰੋਧ ਦੀ ਜਨਹਿਤ ਦੇ ਪੱਤਰੇ ਤੋਂ ਕੀਤੀ ਗਈ ਕਾਵਿਕ ਇਤਿਹਾਸਕਾਰੀ ਹੀ ਇਸ ਪੁਸਤਕ ਦਾ ਪ੍ਰਮੁੱਖ ਸਮੱਸਿਆਕਾਰ ਪ੍ਰਤੀਤ ਹੁੰਦਾ 'ਹੈ। ਮੋਰਚਿਆਂ, ਵੋਟਾਂ, ਸਰਕਾਰਾਂ, ਕਤਲਾਂ, ਲੁੱਟਾਂ, ਪੁਲਿਸ ਦੀਆਂ ਜ਼ਿਆਦਤੀਆਂ ਅਤੇ ਦਮਨ ਸੱਭਿਆਚਾਰ ਪਿੱਛੇ ਕੰਮ ਕਰ ਰਹੀ ਕੂਟਨੀਤੀ ਨੂੰ ਪਹਿਚਾਣ ਕੇ, ਉਸ ਨੂੰ ਤਰਕ ਸੰਗਤ ਮੁਹਾਵਰੇ ਵਿਚ ਪੇਸ਼ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਸ ਪੁਸਤਕ ਦੀ ਭਾਸ਼ਾ ਛੇਤੀ ਹੀ ਸਿਮਰਤੀਆਂ ਵਿਚ ਟਿਕ ਜਾਣ ਵਾਲੀ ਹੈ। ਇਸ ਪੁਸਤਕ ਵਿਚ ਜੋ ਨਾਮ ਸੰਕੇਤ ਵਜੋਂ ਵਰਤੇ ਗਏ ਹਨ ਉਨ੍ਹਾਂ ਦੇ ਸੰਕੇਤ ਭਾਵ ਅਖੀਰ ਵਿਚ ਅੰਕਿਤ ਕੀਤੇ ਗਏ ਹਨ।

ਇਹ ਪੁਸਤਕ ਸਵਾਲ ਪੈਦਾ ਕਰਦੀ ਹੈ ਕਿ ਇਸ ਦੇਸ਼ ਨੂੰ ਆਜ਼ਾਦ ਕਰਾਉਣ ਲਈ ਸਭ

ਤੋਂ ਵਧੇਰੇ ਕੁਰਬਾਨੀਆਂ ਸਿੱਖਾਂ ਨੇ ਕੀਤੀਆਂ। ਸਿੱਖਾਂ ਨੇ ਪੰਜਾਬ ਦੇ ਟੋਟੇ ਕਰਾਏ ਪਰ, ਸਿੱਖਾਂ ਨੂੰ ਓੜਕ ਮਿਲਿਆ ਕੀ ?

ਇਹ ਸਵਾਲ ਅੱਜ-ਕੱਲ੍ਹ ਸਾਧਾਰਨ ਸਿੱਖ ਦੀ ਮਾਨਸਿਕਤਾ ਵਿਚ ਅੱਡੀ ਦਾ ਜ਼ਖਮ ਬਣਿਆ ਹੋਇਆ ਹੈ।

ਰਾਜਨੀਤਕ ਕੁਟਲਤਾ ਤੇ ਲੋਕਤੰਤਰ ਦੇ ਕਤਲ ਬਾਰੇ ਸ਼ਾਇਰ ਲਿਖਦਾ ਹੈ :

"ਅਕਬਰ ਤੋਂ ਔਰੰਗਜ਼ੇਬ ਤੀਕ ਸਫਰ ਵਾਂਗ
ਭਾਰਤੀ ਧਰਮ ਨਿਰਪੱਖਤਾ ਵੀ ਚੁਰਾਹੇ ਫੁਟ ਗਈ
ਸਟੇਨਗੰਨਾਂ ਦੇ ਵਿੱਚੋਂ ਵੜਿਆ,
ਹਜ਼ਮ ਹੋ ਗਿਆ ਗਾਂਧੀਵਾਦ !"
ਸਰਕਾਰੀ ਪ੍ਰਸਾਰ ਮੀਡੀਆ
ਰਾਈ ਦਾ ਪਹਾੜ ਬਣਾਉਂਦਾ ਏ,
ਪਹਾੜ ਦੀ ਰਾਈ ਬਣਾਉਂਦਾ ਏ,
ਛੱਪੜ ਤੇ ਬੂਰ ਵਾਂਗ ਪਸਰਿਆ...
ਹਕੀਕਤ ਛੁਪੀ ਰਹਿੰਦੀ ਏ...
ਜਿਉਂ ਧੁੰਦਲਾਏ ਛੱਪੜ 'ਚ
ਤਹਿ ਦਾ ਸਹਿਜੇ ਪਤਾ ਲੱਗਦਾ ਨਹੀਂ...!!

ਇਉਂ ਅਸੀਂ ਵੇਖਦੇ ਹਾਂ ਕਿ ਇਹ ਪੁਸਤਕ ਪੰਜਾਬ ਦੀ ਤ੍ਰਾਸਦੀ ਦੇ ਇਤਿਹਾਸ ਨੂੰ ਕਵਿਤਾ ਵਿਚ ਪੇਸ਼ ਕਰਦੀ ਹੋਈ ਜਿਥੇ ਕਾਰਨਾਂ-ਕਾਰਜਾਂ ਨੂੰ ਮਾਨਵਵਾਦੀ ਪੈਂਤੜੇ ਤੋਂ ਪੇਸ਼ ਕਰਦੀ ਹੈ, ਉਥੇ ਲੋਕਤੰਤਰ ਤੇ ਕੁਟਲਤੰਤਰ ਦੇ ਆਪਸੀ ਰਿਸ਼ਤੇ ਅਤੇ ਇਸ ਦੇ ਇਤਿਹਾਸਕ ਰੋਲ ਦੀ ਨਾਂਹ ਵਾਚਕ ਭੂਮਿਕਾ 'ਤੇ ਉਂਗਲ ਵੀ ਰੱਖਦੀ ਹੈ।

**ਡਾ. ਹਰਚੰਦ ਸਿੰਘ ਬੇਦੀ**



ਪੰਜਾਬੀ ਟ੍ਰਿਬਿਊਨ, 24 ਮਾਰਚ 1996

# ਸੰਘਰਸ਼ ਯੋਧਾ

## ਡਾ. ਅੰਬੇਦਕਰ ਦੀ ਵਾਰ)

ਲੇਖਕ : ਸ. ਗੁਰਦੇਵ ਸਿੰਘ 'ਰਾਏ'

ਪ੍ਰਕਾਸ਼ਕ : ਲੇਖਕ ਖੁਦ, ਰੱਕੜਾਂ ਬੇਟ, ਬਲਾਚੌਰ

ਜ਼ਿਲ੍ਹਾ ਨਵਾਂ ਸ਼ਹਿਰ

ਮੁੱਲ : 25 ਰੁਪਏ

ਪੰਨੇ : 67

ਪ੍ਰਸਿੱਧ ਵਾਰਕਾਰ ਗੁਰਦੇਵ ਸਿੰਘ 'ਰਾਏ' ਦੀ ਦਲੇਰ ਕਾਨੀ ਦੁਆਰਾ 'ਯੋਧਿਆਂ ਦੀ ਵਾਰ', 'ਨੇਫਾ ਦੀ ਵਾਰ', 'ਬੱਬਰਾਂ ਦੀ ਵਾਰ', 'ਹਿੰਦ-ਪਾਕਿ ਦੀ ਵਾਰ', 'ਆਜ਼ਾਦੀ ਦੀਆਂ ਵਾਰਾਂ' ਤੋਂ ਉਪਰੰਤ 'ਜੀਵਨ ਕਿਰਨਾਂ', 'ਪੰਜਾਬ ਤ੍ਰਾਸਦੀ', 'ਬਬਰ ਰਤਨ ਸਿੰਘ ਦੀ ਵਾਰ' ਤੋਂ ਮਗਰੋਂ ਹੱਥਲੀ ਪੁਸਤਕ 'ਸੰਘਰਸ਼ ਯੋਧਾ' ਅਥਵਾ 'ਡਾ. ਅੰਬੇਡਕਰ ਦੀ ਵਾਰ' ਪੰਜਾਬੀ ਕਾਵਿ-ਜਗਤ ਨੂੰ ਇਕ ਵਿਸ਼ੇਸ਼ ਤੋਹਫ਼ੇ ਵਜੋਂ ਪ੍ਰਸਤੁਤ ਹੈ ਇਨ੍ਹਾਂ ਵਿਚੋਂ ਚਾਰ ਰਚਨਾਵਾਂ ਸਿੱਧੇ ਤੌਰ ਉੱਤੇ ਜੁਝਾਰੂ ਰੁਚੀਆਂ ਨੂੰ ਉਤਸ਼ਾਹਤ ਕਰਨ ਅਤੇ ਆਮ ਜਨਤਾ ਵਿਚ ਪ੍ਰਚਾਰਨ ਤੇ ਪ੍ਰਸਾਰਨ ਦੇ ਪਰਮ ਉਦੇਸ਼ ਨਾਲ ਰਚੀਆਂ ਗਈਆਂ ਹਨ।

'ਸੰਘਰਸ਼ ਯੋਧਾ' ਵਿਚ ਸ਼ਾਇਰ ਨੇ ਡਾ. ਅੰਬੇਡਕਰ ਦੇ ਬੇਮਿਸਾਲ ਜੀਵਨ ਨੂੰ ਕਵਿਤਾਇਆ ਹੈ ਜੋ ਆਜ਼ਾਦ ਭਾਰਤ ਦਾ ਮਹਾਨ ਸੰਵਿਧਾਨਕਾਰ ਅਤੇ ਕਾਨੂੰਨਦਾਨ ਸੀ। ਉਸ ਦਾ ਜਨਮ ਮਹੂ, ਇੰਦੌਰ (ਮੱਧ ਪ੍ਰਦੇਸ਼) ਵਿਚ ਪਿਤਾ ਰਾਮ ਜੀ ਅਤੇ ਮਾਤਾ ਭੀਮਾਬਾਈ ਦੀ ਸੁਲੱਖਣੀ ਕੁੱਖ 'ਚੋਂ 14 ਅਪਰੈਲ, 1891 ਨੂੰ ਹੋਇਆ। ਅਸੀਂ ਉਸ ਮਹਾਨ ਸੰਘਰਸ਼ੀ ਯੋਧੇ ਨੂੰ ਨਿਰਸੰਦੇਹ, 'ਅਛੂਤ ਤੇ ਦਲਿਤ ਵਰਗ ਦਾ ਮਸੀਹਾ' ਆਖ ਸਕਦੇ ਹਾਂ ਜਿਸ ਨੇ ਜ਼ਿੰਦਗੀ ਦਾ ਹਰ ਕੀਮਤੀ ਪਲ ਹਰੀਜਨ ਵਰਗ ਦੀ ਬਿਹਤਰੀ ਵਿਚ ਲਗਾਇਆ। ਗੁਰਦੇਵ ਸਿੰਘ 'ਰਾਏ' ਨੇ ਡਾ. ਅੰਬੇਡਕਰ ਦੀ ਹਯਾਤੀ ਦੀਆਂ ਮਹੱਤਵਪੂਰਨ ਘਟਨਾਵਾਂ ਅਤੇ ਉਸ ਦੀਆਂ ਮਹਾਨ ਪ੍ਰਾਪਤੀਆਂ ਨੂੰ ਕਵਿਤਾਇਆ ਹੈ। ਪਿੰਗਲ ਤੇ ਅਰੂਜ਼ ਦਾ ਚੰਗਾ ਜਾਣੂ ਹੋਣ ਕਰਕੇ, ਵਾਰ ਲਈ ਨਿਸ਼ਾਨੀ ਅਤੇ ਸਿਰਖੰਡੀ ਛੰਦ ਦਾ ਸਦਉਪਯੋਗ ਕੀਤਾ ਹੈ ਕਿਉਂਕਿ ਵਾਰ ਉਸ ਦਾ ਇਕ ਮਨਭਾਉਂਦਾ ਕਾਵਿ-ਰੂਪ ਹੈ।

ਅਨੁਭਵੀ ਵਾਰਕਾਰ ਨੇ ਪੰਨਾ 21-22 ਉੱਤੇ ਡਾ. ਅੰਬੇਡਕਰ ਦੇ ਚੋਣਵੇਂ ਵਿਚਾਰਾਂ ਦਾ ਇਕ ਗੁਲਦਸਤਾ ਪੇਸ਼ ਕੀਤਾ ਹੈ ਜਿਸ ਵਿਚ ਉਸ ਨੇ ਧਰਮ, ਸਦਾਚਾਰ, ਨੇਕੀ, ਵਿਦਿਆ, ਸੁਤੰਤਰਤਾ, ਮਾਨਵਤਾ, ਅਛੂਤ ਉਧਾਰ, ਬਰਾਬਰੀ ਅਤੇ ਸਾਂਝੀਵਾਲਤਾ ਬਾਰੇ ਆਪਣੇ ਕੀਮਤੀ ਅਨੁਭਵਾਂ ਨੂੰ ਪ੍ਰਸਤੁਤ ਕੀਤਾ ਹੈ।

ਹਰ ਕਵਿਤਾ ਦਾ ਆਗਾਜ਼ ਦੋਹਰੇ ਦੇ ਰੂਪ ਵਿਚ, ਸਮੁੱਚੀ ਕਵਿਤਾ/ਵਾਰ ਦਾ ਸਾਰੰਸ਼ ਸਮੋਇਆ ਹੈ। ਇਹ ਪੈਟਰਨ 'ਰਾਏ' ਦੀ ਹਰੇਕ ਵਾਰ ਵਿਚ ਨਿਰੰਤਰ ਚਲਦਾ ਹੈ। 'ਰਾਏ' ਉਪਰ ਗੁਰਬਾਣੀ ਅਥਵਾ ਗੁਰਮਤਿ ਦਾ ਗਹਿਰਾ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। ਵਿਸ਼ੇਸ਼ ਤੌਰ 'ਤੇ ਉਸ ਨੇ ਕਬੀਰ, ਰਾਮਾਨੰਦ, ਰਵਿਦਾਸ ਅਤੇ ਗੁਰੂ ਨਾਨਕ ਜੀ ਦੀ ਵਿਚਾਰਧਾਰਾ ਨੂੰ ਅਪਣਾਇਆ ਹੈ।

'ਰਾਏ' ਨੇ ਡਾ. ਅੰਬੇਡਕਰ ਦੇ ਜਨਮ ਤੋਂ ਲੈ ਕੇ ਦੇਹਾਂਤ ਤੱਕ 65 ਸਾਲਾਂ ਦਾ ਵੇਰਵੇ ਸਹਿਤ ਜੀਵਨ ਬਿਓਰਾ (ਸਾਲ, ਮਹੀਨੇ ਅਤੇ ਤਾਰੀਕਾਂ ਅਨੁਸਾਰ) ਪ੍ਰਮੁੱਖ ਘਟਨਾਵਾਂ ਦਾ ਬੜੇ ਯਥਾਰਥਕ ਢੰਗ ਨਾਲ ਵਰਣਨ ਕੀਤਾ ਹੈ। ਪੰਜਾਬ ਵਿਚ ਉਸ ਦੀ ਵਿਸ਼ੇਸ਼ ਆਮਦ 1936 ਅਤੇ 1951 ਵਿਚ ਹੋਈ। ਉਹ ਸਿੱਖ ਧਰਮ ਦੇ ਸਰਵੁੱਚ ਸਿਧਾਂਤਾਂ, ਵਿਚਾਰਾਂ ਤੋਂ ਬੇਹੱਦ ਪ੍ਰਭਾਵਤ ਹੋਇਆ ਅਤੇ ਸਿੱਖ ਧਰਮ ਨੂੰ ਪ੍ਰਵਾਨ ਕਰਨ ਦਾ ਪੱਕਾ ਮਨ ਬਣਾ ਲਿਆ ਸੀ, ਪਰ ਮਿਸਟਰ ਗਾਂਧੀ ਅਤੇ ਹੋਰ ਧਨਾਢ ਕਾਂਗਰਸੀਆਂ ਨੇ ਉਸ ਨੂੰ ਸਿੱਖ ਬਣਨ ਤੋਂ ਵਰਜਿਆ। ਅਖੀਰ ਉਸ ਨੇ ਬੁੱਧ ਧਰਮ ਧਾਰਨ ਕਰ ਲਿਆ। ਕੀ ਚੰਗਾ ਹੁੰਦਾ ਜੇ 'ਰਾਏ' ਸ. ਗੁਰਤੇਜ ਸਿੰਘ (ਪ੍ਰੋਫੈਸਰ ਆਫ ਸਿੱਖਿਜ਼ਮ) ਦੀ ਧਾਰਾ 1994 ਵਿਚ ਛਪੀ ਪੁਸਤਕ 'ਕਿਛੁ ਸੁਣੀਐ ਕਿਛੁ ਕਹੀਐ' ਦਾ ਅਧਿਐਨ ਕਰ ਲੈਂਦਾ ਕਿਉਂ ਜੋ ਉਸ ਪੁਸਤਕ ਦੇ ਪੰਨਾ 92-100 ਤੱਕ ਇਕ ਮਹੱਤਵਪੂਰਨ ਲੇਖ 'ਡਾ. ਅੰਬੇਡਕਰ ਦੇ ਸਿੱਖ ਨਾ ਬਣ ਸਕਣ ਦੀ ਗਾਥਾ' ਦੇ ਉਨਵਾਨ ਹੇਠ ਪ੍ਰਕਾਸ਼ਤ ਹੋਇਆ ਹੈ ਤਾਂ ਉਹ ਬਿਨਾਂ ਸ਼ੱਕ ਗਾਂਧੀ ਜੀ ਦੀ ਸੋਚਣੀ ਬਾਰੇ ਵੀ ਆਪਣੇ ਇਸ ਵਾਰ-ਕਾਵਿ ਵਿਚ ਵਰਣਨ ਕਰ ਸਕਦਾ। ਇਸੇ ਤਰ੍ਹਾਂ ਡਾ. ਅੰਬੇਡਕਰ ਨੇ ਖੁਦ ਅੰਗਰੇਜ਼ੀ ਪੁਸਤਕ ਜਿਲਦ ਨੰ. 5 ਲਿਖੀ ਹੈ ਜਿਹੜੀ ਮਹਾਰਾਸ਼ਟਰ ਸਰਕਾਰ ਨੇ 1989 ਵਿਚ ਛਾਪੀ ਹੈ। ਉਸ ਦੇ ਅਧਿਆਇ 23 ਦੇ ਅੰਤ ਵਿਚ ਮੋਟੇ ਅੱਖਰਾਂ ਵਿਚ ਅੰਕਿਤ ਹੈ 'ਬੀਵੇਅਰ ਆਫ ਗਾਂਧੀ' (ਗਾਂਧੀ ਤੋਂ ਬਚੋ)। ਇਸ ਅਧਿਆਇ ਵਿਚ ਨਹਿਰੂ, ਗਾਂਧੀ ਅਤੇ ਪਟੇਲ ਆਦਿ ਦੀ ਜ਼ਹਿਨੀਅਤ ਅਤੇ ਉਨ੍ਹਾਂ ਦੀ ਲਿਫਾਫੇਬਾਜ਼ੀ ਨੂੰ ਨੰਗਾ ਕੀਤਾ ਹੈ। ਡਾ. ਅੰਬੇਡਕਰ ਜਿੱਥੇ ਵੀ ਗਏ, ਆਪਣੀ ਉੱਚ ਵਿਦਿਅਕ ਯੋਗਤਾ, ਤਿੱਖੀ ਸੂਝ-ਬੂਝ ਅਤੇ ਵਿਗਿਆਨਕ ਸੋਚ ਕਾਰਨ ਢੇਰ ਸਾਰਾ ਸਨਮਾਨ ਹੋਇਆ। ਕੇਂਦਰੀ ਮੰਤਰੀ ਵੀ ਬਣੇ, ਪਰ 28 ਸਤੰਬਰ 1951 ਨੂੰ ਤਿਆਗ-ਪੱਤਰ ਦੇ ਦਿੱਤਾ।

ਅਖੀਰ ਆਪ ਨੇ ਬੁੱਧ ਧਰਮ ਦਾ ਸਹਾਰਾ ਲਿਆ। 1956 ਵਿਚ ਮਰਨ-ਉਪਰੰਤ ਕੇਂਦਰ ਸਰਕਾਰ ਨੇ 'ਭਾਰਤ ਰਤਨ' ਦੀ ਉਪਾਧੀ ਪ੍ਰਦਾਨ ਕੀਤੀ। ਉਹ ਆਪਣੇ ਪਿੱਛੇ ਇਕ ਸਦੀਵੀ ਪੈੜ ਛੱਡ ਗਏ ਜਿਸ ਸਬੰਧੀ 'ਰਾਏ' ਆਪਣੀ ਅੰਤਿਮ ਵਾਰ ਵਿਚ ਇੰਜ ਲਿਖਦੇ ਹਨ :

ਬੁੱਧ ਧਰਮ ਨੂੰ ਉਸ ਨੇ ਲਿਆ ਆਖਿਰ ਧਾਰ
ਛੇ ਦਸੰਬਰ ਛਪੰਜਾ ਨੂੰ ਗਏ ਸਵਰਗ ਸਿਧਾਰ
'ਭਾਰਤ ਰਤਨ' ਨਾਲ ਨਿਵਾਜਿਆ, ਪਿੱਛੋਂ ਸਰਕਾਰ
ਪੈੜ ਸਦੀਵੀ ਛੱਡ ਗਏ, ਉਹ ਵਿਚ ਸੰਸਾਰ

ਜਿਸ ਨੂੰ ਮੇਟ ਨਹੀਂ ਸਕਦਾ, ਕੋਈ ਅੰਧ ਗੁਬਾਰ
ਤਾਹੀਓਂ ਲਿਖੀ ਗੁਰਦੇਵ ਸਿੰਘ, ਸੰਘਰਸ਼ੀ ਵਾਰ।

ਪੁਸਤਕ ਵਿਚ ਪਰੂਫ-ਰੀਡਿੰਗ ਦੀਆਂ ਉਕਾਈਆਂ ਰੜਕਦੀਆਂ ਹਨ। ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

ਡਾ. ਐਮ. ਐਸ. 'ਅੰਮ੍ਰਿਤ'



ਰੋਜ਼ਾਨਾ ਅਜੀਤ 19 ਮਈ, 1996

## ਸੰਘਰਸ਼ ਯੋਧਾ

ਲੇਖਕ : ਗੁਰਦੇਵ ਸਿੰਘ 'ਰਾਏ'

ਪ੍ਰਕਾਸ਼ਕ : ਲੇਖਕ ਖੁਦ

ਮੁੱਲ : 25 ਰੁਪਏ

ਪੰਨੇ : 72

ਪੰਜਾਬੀ ਦਾ ਵਾਰ ਸਾਹਿਤ ਆਪਣੇ ਆਪ ਵਿਚ ਇਕ ਮਹੱਤਵਪੂਰਨ ਕਾਵਿ-ਰੂਪ ਹੈ। ਇਸ ਵਿਚ ਆਮ ਕਰਕੇ ਯੋਧੇ, ਸੂਰਮੇ, ਰਾਜੇ ਮਹਾਰਾਜੇ ਅਤੇ ਪ੍ਰਸਿੱਧੀ ਨੂੰ ਪੁੱਜੇ ਹੋਏ ਲੋਕ ਹੀ ਨਾਇਕ ਦੇ ਤੌਰ 'ਤੇ ਲਏ ਜਾਂਦੇ ਸਨ। ਵਾਰਾਂ, ਗਾਇਕੀ ਦਾ ਇਕ ਜੋਸ਼ੀਲਾ ਅਤੇ ਸੁੰਦਰ ਨਮੂਨਾ ਸੀ ਜਿਸ ਨੂੰ ਸੁਣਦਿਆਂ-ਸੁਣਦਿਆਂ ਹੀ ਗੱਭਰੂਆਂ ਦੇ ਡੌਲੇ ਫਰਕਣ ਲੱਗ ਪੈਂਦੇ ਸੀ। ਇਸ ਦੀ ਗਾਇਕੀ ਵਿਚ ਅਜਿਹੀਆਂ ਤਰਜ਼ਾਂ ਅਤੇ ਤਰਜ਼ਾਂ ਦੇ ਨਾਲ-ਨਾਲ ਇਹੋ ਜਿਹੇ ਸਾਜ਼ ਹੁੰਦੇ ਸਨ ਜੋ ਹਲੂਣਾ ਦਿੰਦੇ ਸਨ। ਹਰ ਮਨ 'ਤੇ ਪ੍ਰਭਾਵ ਪੈਂਦਾ ਸੀ ਅਤੇ ਲੋਕ ਮਰਨ-ਮਾਰਨ ਤੱਕ ਤਿਆਰ ਹੋ ਜਾਂਦੇ ਸਨ। ਸਾਹਿਤ ਵਿਚ ਉਂਜ ਧਾਰਮਿਕ ਅਤੇ ਅਧਿਆਤਮਿਕ ਵਾਰਾਂ ਦੀ ਪ੍ਰੰਪਰਾ ਵੀ ਰਹੀ ਹੈ ਅਤੇ ਇਨ੍ਹਾਂ ਦੀ ਥਾਂ ਵੀ ਮਹੱਤਵਪੂਰਨ ਹੈ, ਪਰ ਜਦੋਂ ਵੀ ਕਿਤੇ ਵਾਰ ਦਾ ਜ਼ਿਕਰ ਆਉਂਦਾ ਹੈ ਤਾਂ ਜੰਗ-ਨਾਮਾ ਜਾਂ ਸੂਰਮਾ ਹੀ ਸਾਹਮਣੇ ਆਉਂਦਾ ਹੈ। ਵਾਰ ਦਾ ਛੰਦ ਵੀ ਸ਼ਾਇਦ ਇਸੇ ਹੀ ਗੱਲ

ਦਾ ਲਖਾਇਕ ਹੈ। ਇਸ ਪੁਸਤਕ ਵਿਚ ਗਾਏ ਨੇ ਇਹ ਯਤਨ ਕੀਤਾ ਹੈ ਕਿ ਡਾ: ਭੀਮ ਰਾਓ ਅੰਬੇਡਕਰ ਨੂੰ ਇਕ ਯੋਧੇ ਜਾਂ ਸੂਰਮੇ ਦੇ ਤੌਰ 'ਤੇ ਪੇਸ਼ ਕੀਤਾ ਜਾਵੇ। ਉਸ ਨੇ ਸ਼ਸਤਰ ਫੜ ਕੇ ਜੰਗ ਨਹੀਂ ਕੀਤੀ, ਪਰ ਸ਼ਾਸਤਰ ਨਾਲ ਇਹ ਜੰਗ ਕੀਤੀ ਵੀ ਅਤੇ ਜਿੱਤੀ ਵੀ ਹੈ। ਡਾ: ਅੰਬੇਡਕਰ ਨੇ ਮਨੂੰ ਦੀ ਸਮਾਜ ਵੰਡ ਨੂੰ ਵੰਗਾਰਿਆ ਅਤੇ ਦਲਿਤਾਂ ਤੇ ਗਰੀਬਾਂ ਨੂੰ ਆਪਣੇ ਹੱਕਾਂ ਪ੍ਰਤੀ ਸੁਚੇਤ ਕਰਕੇ ਇਸ ਕਾਣੀ ਵੰਡ ਵਿਰੁੱਧ ਲੜਨ ਦੀ ਪ੍ਰੇਰਨਾ ਦਿੱਤੀ। ਆਪਣਾ ਸਾਰਾ ਜੀਵਨ ਇਸੇ ਸੰਘਰਸ਼ ਵਿਚ ਲੰਘਾਇਆ ਅਤੇ ਭਾਰਤੀ ਸੰਵਿਧਾਨ ਨੂੰ ਨਵਾਂ ਰੂਪ ਦੇ ਕੇ ਇਨ੍ਹਾਂ ਲਤਾੜੇ ਲੋਕਾਂ ਲਈ ਉਹ ਕੁਝ ਕੀਤਾ ਜੋ ਸੱਚ-ਮੁੱਚ ਕੋਈ ਸੂਰਮਾ ਹੀ ਕਰ ਸਕਦਾ ਹੈ। ਇੰਜ ਇਹ ਵਾਰ ਦੇ ਰੂਪ ਵਿਚ ਡਾ: ਅੰਬੇਡਕਰ ਨੂੰ ਇਕ ਸ਼ਰਧਾਂਜਲੀ ਵੀ ਹੈ। ਕਵੀ ਨੂੰ ਵਾਰਾਂ ਲਿਖਣ ਦਾ ਅਭਿਆਸ ਹੈ ਅਤੇ ਹੁਣ ਤੱਕ ਉਹ ਕਈ ਵਾਰਾਂ ਲਿਖ ਚੁੱਕਾ ਹੈ। ਇਹ ਵਾਰ ਪੜ੍ਹ ਕੇ ਵੀ ਉਸ ਦੀ ਇਸ ਕਲਾ ਵਿਚਲੀ ਪ੍ਰਬੀਨਤਾ ਦਾ ਪਤਾ ਲੱਗਦਾ ਹੈ। ਉਂਜ ਇਸ ਵਿਚ ਡਾ: ਅੰਬੇਡਕਰ ਦੇ ਜੀਵਨ ਦੀਆਂ ਕੁਝ ਝਲਕਾਂ ਹੀ ਹਨ। ਨਿੱਕੇ-ਨਿੱਕੇ ਟੁਕੜਿਆਂ ਵਿਚ ਵੰਡ ਕੇ ਅਤੇ ਬਿਰਤਾਂਤ ਦੇ ਕੇ ਉਸ ਨੇ ਜੀਵਨੀ ਦੇਣ ਦਾ ਯਤਨ ਕੀਤਾ ਹੈ। ਜੀਵਨੀ ਅਤੇ ਉਸ ਵੇਲੇ ਦੇ ਇਤਿਹਾਸ ਨੂੰ ਲੜੀਬੱਧ ਕਰਕੇ ਅਤੇ ਥੋੜ੍ਹੇ-ਥੋੜ੍ਹੇ ਸ਼ਬਦਾਂ ਵਿਚ ਸਾਰੀ ਗੱਲ ਬੰਨ੍ਹ ਕੇ ਇੰਜ ਪੇਸ਼ ਕੀਤੀ ਹੈ ਕਿ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ। ਵਾਰਿਸ ਸ਼ਾਹ ਵਾਂਗ ਉਸ ਨੇ ਕਈ ਗੱਲਾਂ ਇਹੋ-ਜਿਹੀਆਂ ਕਹੀਆਂ ਹਨ ਜੋ ਤੱਤ ਜਾਂ ਨਿਚੋੜ ਵਜੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਇਕ-ਦੋ ਇਥੇ ਹਾਜਰ ਕਰਨ ਦੀ ਖੁਸ਼ੀ ਲੈ ਰਿਹਾ ਹਾ:

ਜੀਵਨ ਵਿਚ ਮਨੁੱਖ ਨੂੰ ਕਰਨਾ ਪੈਂਦਾ ਘੋਲ
ਰਿੜ੍ਹਦਿਆਂ ਧਾਸੇ ਸਹਿੰਦਿਆਂ ਬਣਦੇ ਪੱਥਰ ਗੋਲ
ਜਾਂ ਫਿਰ,
ਨੇਕੀ ਆਪਣੇ-ਆਪ ਹੀ ਆਪਣਾ ਹੈ ਪ੍ਰਮਾਣ।
ਲੋਕ ਸੇਵਾ ਦੀ ਹੋਂਵਦੀ ਆਪਣੇ ਆਪ ਪਛਾਣ।
ਡਾ: ਸਾਹਿਬ ਬਾਰੇ ਉਹ ਲਿਖਦਾ ਹੈ:
ਲੋਕ ਪੀੜਾਂ ਦੀ ਚੇਤਨਾ ਸੀਨੇ ਵਿਚਕਾਰ
ਮਾਨਵ ਦਰਦ ਹੰਢਾਉਂਦਾ ਰਹਿੰਦਾ ਬੇਜ਼ਾਰ।
ਜਾਂ—ਮਾਨਵ ਹੱਕ ਬਰਾਬਰੀ ਕੀਤਾ ਵਿਖਿਆਨ,
ਵਰਣ ਵਿਵਸਥਾ ਆਖਿਆ ਮਾਨਵ ਅਪਮਾਨ।
ਜਾਂ—ਜਿਥੇ ਨਾ-ਬਰਾਬਰੀ ਪੱਲੇ ਅਪਮਾਨ
ਬੰਦੇ ਸਮਝੇ ਜਾ ਰਹੇ ਜਿਥੇ ਪਸ਼ੂ ਸਮਾਨ।
ਉਹ ਧਰਮ ਹੈ ਬਦਲਨਾ, ਉਸ ਲੀਤੀ ਠਾਣ,
ਯਿਉਲਾ ਕਾਨਫਰੰਸ ਵਿਚ ਕੀਤਾ ਐਲਾਨ।

ਇੰਜ ਉਸ ਦੇ ਕਾਵਿਕ ਗੁਣਾਂ, ਇਤਿਹਾਸਕ ਜਾਣਕਾਰੀ ਅਤੇ ਜੀਵਨ ਸੰਘਰਸ਼ ਦਾ ਪੂਰਾ-ਪੂਰਾ ਪਤਾ ਲੱਗਦਾ ਹੈ। ਇਕ ਸੰਘਰਸ਼ਮਈ ਜੀਵਨ ਅਤੇ ਉਸ ਦੇ ਚਿੰਤਨ ਨੂੰ ਵਾਰ ਦੇ ਰੂਪ ਵਿਚ

ਪੇਸ਼ ਕਰਨ ਦਾ ਸਿਹਰਾ ਰਾਏ ਦੇ ਸਿਰ ਹੀ ਬੱਝਦਾ ਹੈ। ਇਸ ਸਭ ਕਾਸੇ ਦੇ ਨਾਲ ਉਸ ਦੀ ਬੋਲੀ ਸਪੱਸ਼ਟ, ਸਰਲ ਅਤੇ ਮੁਹਾਵਰੇਦਾਰ ਹੈ। ਆਮ ਬੰਦੇ ਦੀ ਸਮਝ ਵਿਚ ਆਉਣ ਵਾਲੀ ਅਤੇ ਉਸ ਦੀ ਆਪਣੀ ਹੀ ਲੱਗਣ ਵਾਲੀ ਹੈ। ਸਾਰੀ ਪੁਸਤਕ ਵਿਚ ਕੋਈ ਇਕ ਵੀ ਸ਼ਬਦ ਔਖਾ ਨਹੀਂ। ਵੱਖ-ਵੱਖ ਵਾਰ ਛੰਦ ਇਸ ਪੁਸਤਕ ਨੂੰ ਰੌਚਕ ਬਣਾਉਂਦੇ ਹਨ ਅਤੇ ਕਈ ਸਤਰਾਂ ਤਾਂ ਟੂਕਾਂ ਵਜੋਂ ਪੇਸ਼ ਕਰਨ ਦਾ ਦਰਜਾ ਪ੍ਰਾਪਤ ਕਰਦੀਆਂ ਲੱਗਦੀਆਂ ਹਨ। ਰਾਏ ਇਸ ਕਲਾ ਦਾ ਮਾਹਰ ਹੈ ਅਤੇ ਭਵਿੱਖ ਵਿਚ ਉਸ ਤੋਂ ਇਸ ਪੱਖੋਂ ਹੋਰ ਵੀ ਆਸਾਂ ਰੱਖੀਆਂ ਜਾ ਸਕਦੀਆਂ ਹਨ।

—ਹਰਭਜਨ ਸਿੰਘ ਬਟਾਲਵੀ



